ਫਰਵਰੀ 1988

ਮੁੱਲ–ਦੋ ਰੁਪਏ

93

## ਸੰਪਾਦਕੀ– ਸਟੇਟ ਦਹਿਸ਼ਤਗਰਦੀ ਅਤੇ ਖ਼ਾਲਿਸਤਾਨੀ ਦਹਿਸ਼ਤਗਰਦੀ ਬਨਾਮ ਲੋਕ ਸੰਘਰਸ਼ ਬਨਾਮ ਇਨਕਲਾਬੀ ਧਿਰ

ਭਾਰਤ ਇਕ ਜਮਹੂਰੀ ਸਿਸਟਮ ਦਾ ਦੇਸ਼ ਕਿਹਾ ਜਾਂਦਾ ਹੈ। ਇਸ ਵਿਚ ਸਰਕਾਰ ਚੋਣਾ ਰਾਹੀਂ ਚੁਣੀ ਜਾਂਦੀ ਹੈ ਤੇ ਇਹ ਵੀ ਵਿਧਾਨ ਵਿਚ ਜ਼ਿਕਰ ਹੈ ਕਿ ਇਹਨਾਂ ਚੋਣਾਂ ਵਿਚ ਦੇਸ਼ ਦਾ ਹਰ ਇਕ ਵਿਅਕਤੀ ਹਿੱਸਾ ਲੈ ਸਕਦਾ ਹੈ। ਵੈਸੇ 38 ਸਾਲ ਦੇ ਅਮਲ ਨੇ ਦਸਿਆ ਹੈ ਕਿ ਇਹ ਵਿਧਾਨ ਸਾਧਾਰਨ ਬੰਦਿਆਂ ਲਈ ਵੋਟ ਦੇ ਹੱਕ ਦੇ ਸਿਵਾਂ ਹੋਰ ਕੋਈ ਹੱਕ ਗਰੰਟੀ ਨਹੀਂ ਕਰਦਾ। ਵਿਧਾਨ ਦੇ ਮੁੱਢਲੇ ਸ਼ਬਦਾਂ ਵਿਚ ਇਕ ਭਾਰਤ ਦੇ ਸ਼ਹਿਰੀ ਲਈ ਜਿਨ੍ਹਾਂ ਹੱਕਾਂ ਦੀ ਕਲਪਣਾ ਕੀਤੀ ਗਈ ਹੈ, ਉਹ ਸਾਧਾਰਨ ਬੰਦੇ ਨੂੰ ਇਕ ਸਤਿਕਾਰ ਵਾਲੀ ਜ਼ਿੰਦਗੀ ਜੀਣਦੇ ਯੋਗ ਬਨਾਉਣ ਲਈ ਹੀ ਹੈ। ਪਰ ਅਸਲੀਅਤ ਇਹ ਹੈ ਕਿ ਸਾਧਾਰਨ ਬੰਦੇ ਲਈ ਸਿਵਾਏ ਧੱਕੇ ਖਾਣ ਦੀ ਜ਼ਿੰਦਗੀ ਦੇ ਸਿਵਾ ਹਰ ਕੋਈ ਜ਼ਿੰਦਗੀ ਨਹੀਂ। ਪੈਸਾ ਪ੍ਰਧਾਨ ਸਿਸਟਮ ਵਿਚ ਪੈਸਾ ਹੀ ਹਰ ਇਕ ਅਮਲ ਦਾ ਧੁਰਾ ਬਣ ਗਿਆ ਹੈ। ਸਰਕਾਰੀ ਅਦਾਰੇ ਭਾਵੇਂ ਉਹ ਇਨਸਾਫ ਜਾਂ ਕਾਨੂੰਨ ਦੇ ਉੱਚ ਅਦਾਰੇ ਹਨ, ਉਹ ਸਭ ਪੈਸੇ ਨੂੰ ਹੀ ਰੱਬ ਮੰਨ ਕੇ ਚਲਦੇ ਹਨ। ਸਾਰੇ ਪਾਸੇ ਬੇਚੈਨੀ ਹੈ।

ਜਿਹੜੇ ਲੋਕ ਭਾਰਤ ਵਿਚ ਇਕ ਸਮਾਜਕ ਇਨਸਾਫ ਵਾਲਾ ਸਿਸਟਮ ਵੇਖਣਾ ਚਾਹੁੰਦੇ ਹਨ, ਉਹਨਾਂ ਅਗੇ ਇਹ ਸਵਾਲ ਸਾਹਮਣੇ ਆਇਆ ਹੈ ਕਿ ਉਹ ਇਹ ਸਮਾਜ ਬਨਾਉਣ ਲਈ ਲੋਕ ਸੰਘਰਸ਼ ਕਿਵੇਂ ਲਾਮਬੰਦ ਕਰਨ? ਜਿਹੜਾ ਜਮਹੂਰੀ ਢਾਂਚਾ ਚਲ ਰਿਹਾ ਹੈ, ਉਹ ਤੁਹਾਨੂੰ ਵੱਧ ਤੋਂ ਵੱਧ ਨਿਕੇ ਮੋਟੇ ਵਿਰੋਧਾਂ ਤਾਂ ਲਾਮਬੰਦ ਕਰਨ ਦੀ ਇਜਾਜ਼ਤ ਦੇ ਦੇਂਦਾ ਹੈ ਪਰ ਵਿਰੋਧ ਜੇਕਰ ਵਿਦਰੋਹ ਦਾ ਰੂਪ ਧਾਰਦਾ ਹੈ ਤਾਂ ਸਟੇਟ ਦੀ ਸਾਰੀ ਜਾਬਰ ਮਸ਼ੀਨਰੀ ਉਸ ਉਤੇ ਟੁੱਟ ਪੈਂਦੀ ਹੈ। ਭਾਵ ਵਿਰੋਧ ਦੀ ਇਜਾਜ਼ਤ ਹੈ ਪਰ ਵਿਦਰੋਹ ਦੀ ਨਹੀਂ।

ਸਟੇਟ ਦੇ ਇਸੇ ਅਮਲ ਤੋਂ ਓਰ ਹਥਿਆਰਬੰਦ ਵਿਦਰੋਹ ਦਾ ਜਨਮ ਹੁੰਦਾ ਹੈ। ਇਸ ਵੇਲੇ ਪੰਜਾਬ ਵਿਚ, ਗੋਰਖਾਲੈਂਡ ਵਿਚ, ਸੀਲੋਨ ਵਿਚ ਤਾਮਿਲਾ ਵਲੋਂ, ਤ੍ਰਿਪੁਰਾ ਵਿਚ ਆਦੀਵਾਸੀ ਕਬੀਲਿਆਂ ਵਲੋਂ, ਬਿਹਾਰ ਅਤੇ ਆਂਧਰਾਂ ਵਿਚ ਹੁਣ ਹਥਿਆਰ ਬੰਦ ਵਿਦਰੋਹ ਹੋ ਰਹੇ ਹਨ। ਇਹਨਾਂ ਵਿਦਰੋਹਾਂ ਦੇ ਚੋਟ ਨਿਸ਼ਾਨੇ ਕੀ ਹਨ? ਇਹ ਠੀਕ ਹਨ ਜਾਂ ਨਹੀਂ? ਇਸ ਬਹਿਸ ਵਿਚ ਪਏ ਬਗ਼ੈਰ ਸਾਨੂੰ ਇਹ ਸਵੀਕਾਰ ਕਰਨਾ ਚਾਹੀਦਾ ਹੈ ਕਿ ਹਥਿਆਰਬੰਦ ਵਿਦਰੋਹ ਹੁਣ ਭਾਰਤੀ ਸਟੇਟ ਦਾ ਇਕ ਪ੍ਰਤੀਕਰਮ ਹੈ ਤੇ ਇਹ ਭਾਰਤੀ ਸਟੇਟ ਦੀ ਹੀ ਦੇਣ ਹੈ।

ਪੰਜਾਬ ਵਿਚ ਇਸ ਵੇਲੇ ਜਿਹੜੀ ਕਤਲੋਗਾਰਤ ਹੋ ਰਹੀ ਹੈ, ਇਹ ਵੀ ਸੌ ਫੀ ਸਦੀ ਭਾਰਤੀ ਸਟੇਟ ਦੀ ਹੀ ਦੇਣ ਹੈ। ਇਸਦੀ ਵਿਰੋਧਤਾ ਕਰਦੇ ਹੋਏ ਕਦੀ ਵੀ ਇਸ ਸਚਾਈ ਨੂੰ ਭੁਲਣਾ ਨਹੀਂ ਚਾਹੀਦਾ। ਹਕੂਮਤੀਦਹਿਸ਼ਤਗਰਦੀ ਨੂੰ ਅਤੇ ਖਾਲਿਸਤਾਨੀ ਦਹਿਸ਼ਤਗਰਦੀ ਨੂੰ ਇਕੋ ਪੱਧਰ ਤੇ ਨਹੀਂ ਲਿਆ ਜਾ ਸਕਦਾ। ਹਕੂਮਤੀ ਦਹਿਸ਼ਤਗਰਦੀ ਭਾਰਤੀ ਸਟੇਟ ਦਾ ਇਕ ਅਟੁੱਟਵਾਂ ਅੰਗ ਹੈ ਜਦੋਂ ਕਿ ਖਾਲਿਸਤਾਨੀ ਦਹਿਸ਼ਤਗਰਦੀ ਇਸ ਸਟੇਟ ਦੇ ਅਮਲ ਦਾ ਪ੍ਰਤੀਕਰਮ ਹੈ। ਭਾਂਵੇ ਇਹ ਪ੍ਰਤੀਕਰਮ ਸੌ ਫੀ ਸਦੀ ਗਲਤ ਕਿਹਾ ਜਾ ਸਕਦਾ ਹੈ। ਸਟੇਟ ਦਹਿਸ਼ਤਗਰਦੀ ਦੇ ਜ਼ਿੰਮੇਵਾਰਾਂ ਨੂੰ ਸਰਕਾਰੇ

---

ਦਰਬਾਰੇ ਇਨਾਮ ਮਿਲਦੇ ਹਨ, ਕੁਰਸੀਆਂ ਮਿਲਦੀਆਂ ਹਨ ਜਦੋਂ ਕਿ ਖਾਲਿਸਤਾਨੀ ਦਹਿਸ਼ਤਗਰਦਾਂ ਲਈ ਇਨਾਮ ਦੂਜੀ ਤਰ੍ਹਾਂ ਦੇ ਹਨ।

ਖਾਲਿਸਤਾਨੀ ਦਹਿਸ਼ਤਗਰਦਾਂ ਦੀ ਪੂਰੀ ਨਿਖੇਧੀ ਹੋਣੀ ਚਾਹੀਦੀ ਹੈ। ਉਹਨਾਂ ਦੇ ਚੋਟ ਨਿਸ਼ਾਨੇ ਦਾ ਪੂਰਾ ਖੰਡਣ ਹੋਣਾ ਚਾਹੀਦਾ ਹੈ। ਲੋਕ ਰਾਏ ਉਹਨਾਂ ਦੇ ਵਿਰੁੱਧ ਲਾਮਬੰਦ ਹੋਣੀ ਚਾਹੀਦੀ ਹੈ। ਪਰ ਉਹਨਾਂ ਦੇ ਵਿਰੋਧ ਕੋਈ ਸਿੱਧਾ ਸੰਘਰਸ਼ ਕਰਨਾ ਬਣਦਾ ਨਹੀਂ, ਸਿੱਧਾ ਸੰਘਰਸ਼ ਸਟੇਟ ਦੇ ਵਿਰੁੱਧ ਹੀ ਲਾਮਬੰਦ ਹੋਣਾ ਚਾਹੀਦਾ ਹੈ। ਇਹ ਕਾਲੇ ਕਾਨੂੰਨਾਂ ਵਿਰੁੱਧ ਲਾਮਬੰਦ ਹੋਣਾ ਚਾਹੀਦਾ ਹੈ। ਇਹ ਸੰਘਰਸ਼ ਦੇਸ਼ ਵਿਆਪਕ ਸੰਘਰਸ਼ ਦਾ ਹੀ ਇਕ ਹਿੱਸਾ ਹੋਣਾ ਚਾਹੀਦਾ ਹੈ। ਹਰ ਸੰਘਰਸ਼ ਦੇ ਚੋਟ ਨਿਸ਼ਾਨੇ ਬਿਲਕੁਲ ਸਪਸ਼ਟ ਹੋਣੇ ਚਾਹੀਦੇ ਹਨ। ਲੋਕ ਰਾਏ ਲਾਮਬੰਦ ਕਰਨੀ ਇਕ ਅਮਲ ਹੈ, ਸੰਘਰਸ਼ ਲਾਮਬੰਦ ਕਰਨਾ ਦੂਜਾ ਅਮਲ ਹੈ। ਸਾਨੂੰ ਇਸ ਬਾਰੇ ਪੂਰਾ ਸਾਫ਼ ਹੋਣਾ ਚਾਹੀਦਾ ਹੈ, ਤਾਂ ਹੀ ਅਸੀਂ ਪੰਜਾਬ ਦੀ ਸਥਿਤੀ ਵਿਚ ਸਹੀ ਪੈਂਤੜਾ ਲੈ ਸਕਾਂਗੇ। ਵਿਰੋਧ ਅਤੇ ਸੰਘਰਸ਼ ਦਾ ਫਰਕ ਸਮਝਣਾ ਬਹੁਤ ਜ਼ਰੂਰੀ ਹੈ।

ਗੁਰਸ਼ਰਨ ਸਿੰਘ

---

## ਸੰਖੇਪ ਟਿਪਣੀਆਂ

o ਸਟੇਜ ਬਾਦਲ ਹੋਰਾਂ ਦੀ ਪਾਰਟੀ ਨੇ ਲਾਈ। ਕਬਜ਼ਾ ਫੈਡਰੇਸ਼ਨ ਵਾਲਿਆਂ ਨੇ ਕਰ ਲਿਆ। ਕਿਸੇ ਨੇ ਪੁੱਛਿਆ ਕਿ ਇਹ ਕੀ? ਜਵਾਬ ਮਿਲਿਆ, ਇਕੋ ਹੀ ਗੱਲ ਏ। ਫ਼ਰਕ ਤਾਂ ਏਨਾਂ ਹੀ ਹੈ ਕਿ ਉਹ ਗਰਮ ਬੋਲਦੇ ਨੇ ਤੇ ਅਸੀਂ ਨਰਮ ਬੋਲਦੇ ਹਾਂ। ਉਂਝ ਗੱਦੀ ਤੇ ਅਸੀਂ ਹੀ ਬੈਠਣਾ ਹੈ। ਪੰਜਾਬ ਭਾਵੇਂ ਭਾਰਤ ਦਾ ਭਾਗ ਹੋਵੇ ਤੇ ਭਾਵੇਂ ਖਾਲਿਸਤਾਨ ਦਾ ਭਾਗ ਹੋਵੇ।

o ਰੂਸ ਦੇ ਕਲਾਕਾਰ ਭਾਰਤ ਵਿਚ ਆਏ ਹਨ। ਉਹ ਆਪਣੀ ਕਲਾ ਦਾ ਕਮਾਲ ਵਿਖਾ ਰਹੇ ਹਨ। ਵਾਰ ਵਾਰ ਇਸ ਗੱਲ ਤੇ ਜ਼ੋਰ ਦਿੱਤਾ ਜਾ ਰਿਹਾ ਹੈ ਕਿ ਭਾਰਤ ਅਤੇ ਰੂਸ ਦੇ ਲੋਕਾਂ ਦੀ ਦੋਸਤੀ ਅਟੁੱਟ ਹੈ। ਇਹ ਦੋਸਤੀ ਅਸਲ ਵਿਚ ਭਾਰਤ ਅਤੇ ਰੂਸਦੀਆਂ ਸਰਕਾਰਾਂ ਦੀ ਹੈ ਕਿਉਂਕਿ ਇਥੇ ਤਕ ਲੋਕਾਂ ਦੀ ਗੱਲ ਹੈ, ਉਹ ਤਾਂ ਦੁਨੀਆਂ ਭਰ ਦੇ ਲੋਕਾਂ ਦੀ ਅਟੁੱਟ ਹੈ। ਭਾਰਤ ਦੇ ਲੋਕਾਂ ਦੀ ਅਮਰੀਕਾ ਦੇ ਲੋਕਾਂ ਨਾਲ ਵੀ, ਯੋਰਪ ਦੇ ਲੋਕਾਂ ਨਾਲ ਵੀ ਅਤੇ ਇਥੋਂ ਤੱਕ ਪਾਕਿਸਤਾਨ ਦੇ ਲੋਕਾਂ ਨਾਲ ਵੀ ਅਟੁੱਟ ਹੈ। ਗੋਰਬਾਚੋਵ ਨੂੰ ਰਾਜੀਵ ਨਾਲ ਹੱਥ ਮਿਲਾਉਂਦਿਆਂ ਹੌਲੇ ਜਿਹੇ ਕੰਨ ਵਿਚ ਕਹਿ ਦੇਣਾ ਚਾਹੀਦਾ ਹੈ ਕਿ ਯਾਰ ਮੇਰੇ ਆਪਣੇ ਲੋਕਾਂ ਵਲ ਵੀ ਧਿਆਨ ਕਰ ਜਿਹੜੇ 21-ਵੀਂ ਸਦੀ ਦੇ ਆਉਣ ਤੇ ਵੀ ਸੌ ਵਿਚੋਂ ਸੱਠ ਭੁੱਖ ਮਰੀ ਦੇ ਪੱਧਰ ਥੱਲੇ ਜੀ ਰਹੇ ਨੇ।

o ਬਾਦਸ਼ਾਹ ਖਾਨ ਦੇ ਦਿਹਾਂਤ ਉਤੇ ਸਾਰੇ ਭਾਰਤ ਵਿਚ ਪੰਜ ਦਿਨਾਂ ਦਾ ਸੋਗ ਮਨਾਇਆ ਜਾ ਰਿਹਾ ਹੈ। ਏਨੇ ਸੋਗ ਦਾ ਪ੍ਰਗਟਾਵਾ ਸ਼ਾਇਦ ਦੁਨੀਆਂ ਨੂੰ ਇਹ ਵਿਖਾਣ ਲਈ ਕੀਤਾ ਜਾ ਰਿਹਾ ਹੈ ਕਿ ਭਾਰਤ ਸਰਕਾਰ ਨੈਸ਼ਨਿਲਸਟ ਮੁਸਲਮਾਨਾਂ ਦਾ ਬੜਾ ਸਤਿਕਾਰ ਕਰਦੀ ਹੈ। ਉਂਝ ਬਾਦਸ਼ਾਹ ਖਾਨ ਜੇ ਮੇਰਠ ਬਾਰੇ Amnesty International ਦੀ ਰੀਪੋਰਟ ਪੜ੍ਹ ਲੈਂਦਾ ਕਿ ਉਹਦੇ ਮੁਸਲਮਾਨ ਭਰਾਵਾਂ ਦਾ ਕਿਸ ਤਰ੍ਹਾਂ ਕਤਲੇਆਮ ਹੋਇਆ ਹੈ ਤਾਂ ਉਹ ਕਬਰ ਵਿਚੋਂ ਵੀ ਭਾਰਤੀ ਸਟੇਟ ਦਾ ਕੋਈ ਸਨਮਾਨ ਲੈਣ ਤੋਂ ਇਨਕਾਰ ਕਰ ਦੇਂਦਾ। ਦੰਭ ਤਾਂ ਹੋਰ ਸਰਕਾਰਾਂ ਵੀ ਕਰਦੀਆਂ ਹੋਣੀਆਂ ਨੇ, ਪਰ ਭਾਰਤ ਸਰਕਾਰ ਸਭ ਦਾ ਰੀਕਾਰਡ ਮਾਤ ਕਰਦੀ ਹੈ।

o ਇਕ ਖਬਰ ਅਨੁਸਾਰ ਪੰਜਾਬ ਦੇ ਸਾਬਕਾ ਮੰਤਰੀ ਕੇਵਲ ਕ੍ਰਿਸ਼ਨ ਨੇ ਇਕ ਭਾਸ਼ਨ ਵਿਚ ਕੇਂਦਰੀ ਸਰਕਾਰ ਤੇ ਇਲਜ਼ਾਮ ਲਗਾਇਆ ਹੈ ਕਿ ਉਹ ਪੰਜਾਬ ਦਾ ਮਸਲਾ ਹਲ ਨਹੀਂ ਕਰ ਰਹੀ, ਜਿਸ ਕਰਕੇ ਪੰਜਾਬ ਦੀ ਸਥਿਤੀ ਵਿਗੜੀ ਹੋਈ ਹੈ। ਇਹ ਪਹਿਲੀ ਵਾਰ ਹੈ ਕਿ ਕੋਈ ਕਾਂਗਰਸੀ ਵੀ ਸੱਚ ਬੋਲਿਆ ਹੈ, ਨਹੀਂ ਤਾਂ ਪੰਜਾਬ ਦੇ ਕਾਂਗਰਸੀਆਂ ਨੇ ਇਹ ਵਤੀਰਾ ਧਾਰਨ ਕੀਤਾ ਹੋਇਆ ਹੈ, ਜਿਸ ਤਰ੍ਹਾਂ ਉਹ ਪੰਜਾਬ ਦੇ ਵਾਸੀ ਹੀ ਨਹੀਂ ਸਿਰਫ ਰਾਜੀਵ ਦੀ ਪੂਛਲ ਹੀ ਹਨ। ਇਸ ਗੱਲ ਦੇ ਆਸਾਰ ਹਨ ਕਿ ਇਸ ਪੂਛਲ ਨੂੰ ਜਲਦੀ ਹੀ ਅੱਗ ਲੱਗਣ ਵਾਲੀ ਹੈ।

o ਸ਼ਿਮਲਾ ਵਿਚ ਹਿੰਦੂ ਸ਼ਿਵ ਸੈਨਾ ਦਾ ਇਕ ਸਮਾਗਮ ਹੋਇਆ ਹੈ, ਜਿਸ ਵਿਚ ਸ਼ਿਵ ਸੈਨਾ ਦੇ ਆਗੂਆਂ ਨੇ ਇਹ ਇਲਜ਼ਾਮ ਲਗਾਇਆ ਹੈ ਕਿ ਭਾਰਤ ਵਿਚ ਹਿੰਦੂਆਂ ਦਾ ਕਤਲੇਆਮ ਹੋ ਰਿਹਾ ਹੈ। ਇਹ ਗਲ ਉਹ ਸਿਰਫ ਪੰਜਾਬ ਦੇ ਪ੍ਰਸੰਗ ਵਿਚ ਕਹਿੰਦੇ ਤਾਂ ਉਹਦੇ ਵਿਚ ਦਲੀਲ ਸੀ। ਸਾਰੇ ਭਾਰਤ ਵਾਸਤੇ ਕਹਿਣਾ ਕੋਈ ਠੀਕ ਨਹੀਂ। ਉਂਝ ਇਹ ਭਾਰਤ ਦੀ ਸਟੇਟ ਕਿਹੋ ਜਿਹੀ ਸਟੇਟ ਹੈ ਕਿ ਇਥੇ ਹਿੰਦੂਆਂ ਦਾ ਵੀ ਕਤਲੇਆਮ ਹੋ ਰਿਹਾ ਹੈ, ਮੁਸਲਮਾਨਾਂ ਦਾ ਵੀ ਹੋ ਰਿਹਾ ਹੈ ਅਤੇ ਸਿਖਾਂ ਦਾ ਵੀ ਹੋ ਰਿਹਾ ਹੈ। ਧੱਕੇ ਜ਼ਹਿਰੀ ਦੀ ਇਸ ਤੋਂ ਵੱਡੀ ਮਿਸਾਲ ਹੋਰ ਕਿਹੜੀ ਹੋ ਸਕਦੀ ਹੈ। ਸਿਖ, ਹਿੰਦੂ, ਮੁਸਲਿਮ (ਇਸਾਈ), ਸਭ ਹਨ ਭਾਈ ਭਾਈ, ਸਟੇਟ ਉਹਨਾਂ ਸਭ ਦੀ ਦੁਸ਼ਮਣ ਇਸ ਵਿਚ ਸ਼ੱਕ ਨਹੀਂ ਹੈ ਕਾਈ।

# ਆਂਧਰਾ ਦੀ ਇਕ ਵੀਰ ਗਾਥਾ

ਆਂਧਰਾ ਵਿਚ ਨਕਸਲਬਾੜੀ ਲਹਿਰ ਨਾਲ ਸੰਬੰਧਤ ਪੀਪਲਜ਼ ਵਾਰ ਗਰੁੱਪ ਵਲੋਂ ਕੁਝ I. A S. ਅਫਸਰਾਂ ਨੂੰ ਅਗਵਾ ਕਰ ਲਿਆ ਗਿਆ। ਇਸ ਦੇ ਬਦਲੇ ਵਿਚ ਉਹਨਾਂ ਨੇ ਆਪਣੇ ਕੁਝ ਕੈਦੀ ਰਿਹਾ ਕਰਵਾਕੇ ਇਹਨਾਂ ਅਫਸਰਾਂ ਨੂੰ ਵਾਪਸ ਆਜ਼ਾਦ ਕੀਤਾ। ਇਸ ਐਕਸ਼ਨ ਨੇ ਜਿਥੇ ਭਾਰਤ ਭਰ ਦੇ ਲੋਕਾਂ ਦਾ ਧਿਆਨ ਖਿਚਿਆ, ਉਥੇ ਸਰਕਾਰ ਵਲੋਂ ਇਹ ਗੱਲ ਵੀ ਮੰਨੀ ਗਈ ਕਿ ਨਕਸਲਬਾੜੀ ਲਹਿਰ ਨੇ ਆਂਧਰਾ ਦੇ ਜੰਗਲਾਂ ਵਿਚ ਆਪਣਾ ਪੂਰਾ ਆਧਾਰ ਬਣਾ ਕੇ ਰਖਿਆ ਹੋਇਆ ਹੈ ਅਤੇ ਜੰਗਲਾਂ ਦੇ ਵਸਨੀਕ ਕਬੀਲੇ ਉਹਨਾਂ ਦੇ ਪੂਰੇ ਅਸਰ ਥੱਲੇ ਹਨ। ਪ੍ਰੈਸ ਵਿਚ ਇਹ ਗੱਲ ਵੀ ਸਾਹਮਣੇ ਆਈ ਹੈ ਕਿ ਇਹਨਾਂ ਜੰਗਲ ਦੇ ਵਾਸੀਆਂ ਕੋਲੋਂ ਉਹਨਾਂ ਦੀ ਜ਼ਿੰਦਗੀ ਜੀਣ ਦੇ ਸਾਧਨ ਸਾਰੇ ਖੋਹੇ ਗਏ ਹਨ। ਜੰਗਲ ਦੀ ਦੌਲਤ, ਜਿਸ ਦੇ ਉਹ ਕੁਦਰਤੀ ਹੱਕਦਾਰ ਹਨ, ਉਹਨਾਂ ਕੋਲੋਂ ਵੱਡੇ ਸਰਮਾਏਦਾਰਾਂ ਦੇ ਹਿੱਤ ਵਿਚ ਲੁੱਟੀ ਜਾ ਰਹੀ ਹੈ। ਉਹਨਾਂ ਦਾ ਸੰਘਰਸ਼ ਹੁਣ ਉਹਨਾਂ ਦੇ ਜੀਣ ਦੇ ਹੱਕ ਨਾਲ ਆ ਜੁੜਿਆ ਹੈ। 2 ਜਨਵਰੀ ਦੀ ਇੰਡੀਅਨ ਐਕਸਪ੍ਰੈਸ ਵਿਚ ਆਂਧਰਾ ਦੇ ਮਨੁੱਖੀ ਹੱਕਾਂ ਲਈ ਲੜ ਰਹੇ ਇਕ ਸਰਗਰਮ ਵਰਕਰ ਦੇ, ਜੀ, ਕਾਨਾਬਿਰਨ ਵਲੋਂ ਇਕ ਰੀਪੋਰਟ ਲਿਖੀ ਗਈ ਹੈ। ਕਾਨਾਬਿਰਨ ਨੇ ਇਕ ਪਾਸੇ ਉੱਚ ਅਫਸਰਾਂ ਨੂੰ ਅਤੇ ਦੂਜੇ ਪਾਸੇ ਨੱਕਸਲੀ ਕੈਦੀਆਂ ਨੂੰ ਰਿਹਾ ਕਰਵਾਉਣ ਵਿਚ ਵਿਚੋਲਗੀ ਕੀਤੀ ਸੀ। ਇਸ ਰੀਪੋਰਟ ਨੂੰ ਸੰਖੇਪ ਰੂਪ ਵਿਚ ਅਸੀਂ ਸਮਤਾ ਦੇ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ। /ਸੰਪਾਦਕ

---

ਇਹ ਅੱਧੀ ਰਾਤ ਦੀ ਗੱਲ ਹੈ, ਜਦੋਂ ਮੇਰੇ ਦੋਸਤ ਬੀ. ਐਨ. ਯੁਗਨਧਾਰ ਜੋ ਕਿ ਆਂਧਰਾ ਸਰਕਾਰ ਦੇ ਉਦਯੋਗ ਮਹਿਕਮੇ ਦੇ ਸਕੱਤ੍ਰ ਹਨ, ਨੇ ਮੈਨੂੰ ਫੋਨ ਤੇ ਦਸਿਆ ਕਿ ਐਸ ਆਰ. ਸਨਕਰਨ ਜੋ ਕਿ ਇਕ ਵੱਡੇ ਆਈ. ਏ. ਐਸ. ਅਫਸਰ ਹਨ, ਅਤੇ ਪੀ. ਸੀ. ਸ਼ਾਸਤਰੀ ਜੋ ਪੂਰਬੀ ਗੋਦਾਵਰੀ ਜ਼ਿਲੇ ਦੇ ਕੁਲੈਕਟਰ ਹਨ, ਨਕਸਲੀਆਂ ਵਲੋਂ ਗੁਰਥੇਦੂ ਪਿੰਡ ਵਿਚ ਅਗਵਾ ਕਰ ਲਏ ਗਏ ਹਨ। ਇਹ ਪਿੰਡ ਪੂਰਬੀ ਗੋਦਾਵਰੀ ਜ਼ਿਲੇ ਦੇ ਅੰਦਰ ਜੰਗਲਾਂ ਵਿਚ ਦਾ ਹੈ। ਇਹ ਖਬਰ ਮੇਰੇ ਲਈ ਕਾਫੀ ਚਿੰਤਾਜਨਕ ਸੀ। ਇਹ ਦੋਨੋਂ ਅਫਸਰ ਉਹਨਾਂ ਅਫਸਰਾਂ ਵਿਚੋਂ ਸਨ ਜੋ ਸੁਹਿਰਦਤਾ ਨਾਲ ਸਰਕਾਰ ਦੀਆਂ ਕਬੀਲਿਆਂ ਦੀ ਭਲਾਈ ਦੀਆਂ ਉਹਨਾਂ ਨੀਤੀਆਂ ਨੂੰ ਲਾਗੂ ਕਰਨਾ ਚਾਹੁੰਦੇ ਸਨ, ਜਿਨ੍ਹਾਂ ਦਾ ਐਲਾਨ ਤਾਂ ਹੋ ਜਾਂਦਾ ਹੈ, ਪਰ ਉਹ ਆਮ ਤੌਰ ਤੇ ਲਾਗੂ ਨਹੀਂ ਕੀਤੀਆਂ ਜਾਂਦੀਆਂ। ਮੈਂ ਜ਼ਾਤੀ ਤੌਰ ਤੇ ਸ੍ਰੀ ਸਨਕਰਨ ਨੂੰ ਜਾਣਦਾ ਸਾਂ ਤੇ ਇਹ ਵੀ ਜਾਣਦਾ ਸਾਂ ਕਿ ਉਹ ਸਮਾਜ ਦੇ ਦੱਬੇ ਕੁਚਲੇ ਲੋਕਾਂ ਦੇ ਹੱਕ ਵਿਚ ਕੰਮ ਕਰਦਾ ਹੈ ਤੇ ਬਹੁਤੀ ਵਾਰ ਇਹ ਕਰਦਿਆਂ ਹੋਇਆਂ ਸਰਕਾਰੀ ਕਾਇਦਿਆਂ ਦੀ ਉਲੰਘਣਾ ਕਰਨ ਵਿਚ ਵੀ ਗੁਰੇਜ਼ ਨਹੀਂ ਕਰਦਾ। ਉਹ ਕਬਾਇਲੀ ਲੋਕਾਂ ਦੀ ਪੂਰੀ ਤਰ੍ਹਾਂ ਹਮਦਰਦ ਹੈ। ਹੋਰ ਵੀ ਦੋ ਅਫਸਰ ਜਿਹੜੇ ਅਗਵਾ ਕੀਤੇ ਗਏ ਉਹਨਾਂ ਦਾ ਵੀ ਕਬਾਇਲੀਆਂ ਦੀ ਸੇਵਾ ਬਾਰੇ ਰੀਕਾਰਡ ਮਾੜਾ ਨਹੀਂ ਸੀ ਕਿਹਾ ਜਾ ਸਕਦਾ। ਇਹ ਅਫਸੋਸ ਦੀ ਗੱਲ ਸੀ ਕਿ ਸਰਕਾਰ ਅਤੇ ਨਕਸਲੀ ਗਰੁੱਪ ਦੀ ਟੱਕਰ ਵਿਚ ਇਹ ਅਫਸਰ ਕੁਰਬਾਨੀ ਦੇ ਬੱਕਰੇ ਬਣ ਰਹੇ ਸਨ। ਮੈਂ ਇਸ ਬਾਰੇ ਯੁਗਨਧਰ ਨੂੰ ਇਹ ਵੀ ਕਿਹਾ ਕਿ ਮੇਰੇ ਵਲੋਂ ਇਹ ਬਿਆਨ ਲਗਾ ਸਕਦਾ ਹੈ ਕਿ ਮੈਂ ਨਕਸਲੀਆਂ ਦੇ ਇਸ ਵਿਸ਼ੇਸ਼ ਅਮਲ ਨੂੰ ਸਹੀ ਨਹੀਂ ਸਮਝਦਾ ਭਾਵੇਂ ਮੈਂ ਸਰਕਾਰ ਦੀ ਕਿਸੇ ਵੀ ਨੀਤੀ ਦਾ ਸਮਰਥਕ ਨਹੀਂ ਹਾਂ। ਮੈਂ ਇਸ ਮਾਮਲੇ ਬਾਰੇ ਪੂਰੀ ਤਰ੍ਹਾਂ ਬੇਚੈਨ ਰਿਹਾ। ਕੋਈ 1 ਵਜੇ ਰਾਤ ਮੈਂ ਯੁਗਨਧਰ ਨੂੰ ਵਾਪਸ ਫੋਨ ਕੀਤਾ ਕਿ ਮੈਂ ਇਸ ਬਾਰੇ ਸੋਚ ਰਿਹਾ ਹਾਂ ਕਿ ਮੈਂ ਜ਼ਾਤੀ ਤੌਰ ਤੇ ਆਪਣਾ ਅਸਰ ਇਸ ਮਾਮਲੇ ਨੂੰ ਸੁਲਝਾਣ ਵਿਚ ਕਿਸ ਤਰ੍ਹਾਂ ਵਰਤਾਂ ਉਂਝ ਮੈਂ ਉਹਦੇ ਰਾਹੀਂ ਸਰਕਾਰ ਨੂੰ ਇਹ ਬੇਨਤੀ ਜ਼ਰੂਰ ਕਰਨਾ ਚਾਹੁੰਦਾ ਹਾਂ ਕਿ ਇਸ ਮਾਮਲੇ ਵਿਚ ਲਿਆ ਕੋਈ ਵੀ ਸਖਤ ਕਦਮ ਹਾਲਾਤ ਨੂੰ ਸੁਧਾਰੇਗਾ ਨਹੀਂ ਸਗੋਂ ਖਰਾਬ ਹੀ ਕਰੇਗਾ। ਮੈਂ ਆਪਣੀ ਪਤਨੀ ਨਾਲ ਵੀ ਸਾਰੀ ਸਲਾਹ ਕੀਤੀ। ਮੈਂ ਇਹ ਵੀ ਜਾਣਦਾ ਸਾਂ ਕਿ ਸਰਕਾਰ ਨਾਲ ਜੋ ਮੇਰੀ ਟੱਕਰ ਹੈ, ਉਹ ਮੈਨੂੰ ਇਜਾਜ਼ਤ ਨਹੀਂ ਦੇਵੇਗੀ ਕਿ ਮੈਂ ਇਸ ਮਾਮਲੇ ਵਿਚ ਦਖਲ ਅੰਦਾਜ਼ੀ ਕਰਾਂ ਪਰ ਮੈਨੂੰ ਫਿਕਰ ਸਿਰਫ ਉਹਨਾਂ ਅਫਸਰਾਂ ਦਾ ਨਹੀਂ ਸੀ ਸਗੋਂ ਉਹਨਾਂ ਪਿੰਡ ਵਾਲੇ ਲੋਕਾਂ ਦਾ ਵੀ ਸੀ, ਜਿਥੋਂ ਉਹ ਅਫਸਰ ਅਗਵਾ ਕੀਤੇ ਗਏ ਸਨ। ਸਟੇਟ ਜਦੋਂ ਕਿਸੇ ਮਾਮਲੇ ਵਿਚ ਲਾਚਾਰ ਹੋ ਜਾਏ ਤਾਂ ਸਾਰਾ ਗੁੱਸਾ ਗਰੀਬ ਪਿੰਡ ਦੇ ਲੋਕਾਂ ਉਤੇ ਹੀ ਕੱਢਦੀ ਹੈ। ਪਹਿਲੋ ਵੀ ਜਦੋਂ ਕਿਸੇ ਨਕਸਲੀ ਗਰੁੱਪ ਵਲੋਂ ਕੋਈ ਐਕਸ਼ਨ ਕੀਤਾ ਗਿਆ ਹੈ, ਤਾਂ ਉਹਦਾ ਬਦਲਾ ਗਰੀਬ ਪਿੰਡ ਦੇ ਲੋਕਾਂ ਕੋਲੋਂ ਹੀ ਲਿਆ ਜਾਂਦਾ ਰਿਹਾ ਹੈ ਤੇ ਪੁਲਸ ਉਹਨਾਂ ਦੇ ਪਿੰਡ ਨੂੰ ਥੇਹ ਕਰਕੇ ਜਾਂਦੀ ਰਹੀ ਹੈ। ਮੈਨੂੰ ਯਾਦ ਹੈ ਕਿ ਇਸੇ ਸਾਲ ਮਈ ਦੇ ਮਹੀਨੇ ਚਿਤਾਮਨੀ ਪਿੰਡ ਨੂੰ ਇਸੇ ਕਰਕੇ ਥੇਹ ਕਰ ਦਿਤਾ ਗਿਆ

ਸੀ ਕਿ ਇਲਾਕੇ ਵਿਚ ਨਕਸਲੀਆਂ ਨੂੰ ਦਹਿਸ਼ਤ ਪਾ ਕੇ ਖ਼ਤਮ ਕਰਨਾ ਹੈ। ਮੈਂ ਯੁਗਨਧਰ ਨੂੰ ਬੇਨਤੀ ਕੀਤੀ ਕਿ ਉਹ ਸਵੇਰੇ 9 ਵਜੇ ਮੈਨੂੰ ਜ਼ਰੂਰ ਮਿਲੇ।

ਅਗਲੇ ਦਿਨ ਸਵੇਰੇ ਜਦੋਂ ਅਸੀਂ ਮਿਲੇ ਤਾਂ ਪਹਿਲੀ ਗੱਲ ਜਿਸ ਬਾਰੇ ਅਸੀਂ ਫੈਸਲਾ ਕਰ ਸਕੇ ਕਿ ਜੇਕਰ ਅਸੀਂ ਕੋਈ ਪੁਲਸ ਜਾਂ ਫੌਜ ਦੀ ਟੁਕੜੀ ਉਸ ਪਿੰਡ ਭੇਜੀ ਤੇ ਸਖ਼ਤੀ ਕਰਨ ਦੀ ਸੋਚੀ ਤਾਂ ਇਹ ਹਾਲਤ ਨੂੰ ਵਿਗਾੜੇਗੀ, ਸਵਾਰੇਗੀ ਨਹੀਂ। ਮੈਨੂੰ ਸਵੇਰੇ ਇਹ ਵੀ ਗੱਲ ਪਤਾ ਲੱਗ ਚੁੱਕੀ ਸੀ ਕਿ ਨਕਸਲਬਾੜੀ ਦੇ ਜਿਹੜੇ ਗਰੁੱਪ ਨੇ ਅਫ਼ਸਰਾਂ ਨੂੰ ਅਗਵਾ ਕੀਤਾ ਹੈ, ਉਹ ਆਪਣੇ ਕੁਝ ਸਾਥੀਆਂ ਦੀ ਜੇਲ੍ਹ ਵਿਚੋਂ ਰਿਹਾਈ ਦੀ ਸ਼ਰਤ ਪੇਸ਼ ਕਰ ਰਹੇ ਹਨ। ਮੈਂ ਇਸ ਗੱਲ ਦੀ ਮਰਜ਼ੀ ਦੱਸੀ ਕਿ ਮੈਂ ਗੁਰਬੇਦੂ ਜਾਣ ਲਈ ਤਿਆਰ ਹਾਂ, ਜੇਕਰ ਸਰਕਾਰ ਮੈਨੂੰ ਉਥੇ ਜਾਣ ਦੀ ਆਗਿਆ ਦੇਵੇ, ਅਤੇ ਯੁਗਨਧਰ ਮੇਰੇ ਨਾਲ ਜਾਵੇ।

ਯੁਗਨਧਰ ਨੇ ਇਹ ਗੱਲ ਸਰਕਾਰ ਨਾਲ ਕੀਤੀ ਅਤੇ ਮੈਨੂੰ ਇਤਲਾਹ ਦਿਤੀ ਕਿ ਸਰਕਾਰ ਮੇਰੀਆਂ ਸ਼ਰਤਾਂ ਮੰਨਣ ਲਈ ਤਿਆਰ ਹੈ, ਅਤੇ ਉਹ ਮੇਰੇ ਨਾਲ ਜਾਣ ਲਈ ਤਿਆਰ ਹੈ। ਮੈਂ ਇਹ ਗੱਲ ਲਿਖਤ ਵਿਚ ਵੀ ਲੈਣਾ ਚਾਹੁੰਦਾ ਸਾਂ ਕਿ ਪੁਲਸ ਮੇਰੇ ਕੰਮ ਵਿਚ ਦਖ਼ਲ ਨਹੀਂ ਦੇਵੇਗੀ। ਇਸ ਗੱਲ ਦਾ ਫੈਸਲਾ ਵੀ ਹੋਇਆ ਕਿ ਸਰਕਾਰ ਅੱਠ ਕੈਦੀਆਂ ਨੂੰ ਰਿਹਾ ਕਰੇਗੀ ਤੇ ਮੈਂ ਅਤੇ ਯੁਗਨਧਰ ਉਹਨਾਂ ਨੂੰ ਨਾਲ ਲੈ ਕੇ ਨਕ-ਸਲੀਆਂ ਕੋਲ ਜਾਵਾਂਗੇ ਤੇ ਸਾਡੇ ਨਾਲ ਕੋਈ ਪੁਲਸ ਨਹੀਂ ਹੋਵੇਗੀ। ਅਸੀਂ ਉਹਨਾਂ ਕੈਦੀਆਂ ਨੂੰ ਮਿਲੇ। ਇਹਨਾਂ ਦੀ ਲਿਸਟ ਨਕਸਲੀਆਂ ਵੱਲੋਂ ਉਹਨਾਂ ਦੋ ਔਰਤ ਅਫਸਰਾਂ ਨੂੰ ਦਿਤੀ ਗਈ ਸੀ, ਜਿਨ੍ਹਾਂ ਨੂੰ ਵੀ ਅਗੁਵਾ ਕੀਤਾ ਗਿਆ ਸੀ ਪਰ ਬਾਅਦ ਵਿਚ ਛੱਡ ਦਿਤਾ ਗਿਆ ਸੀ ਤਾਂ ਜੋ ਉਹ ਦੋਨੋਂ ਧਿਰਾਂ ਦੀ ਆਪਸੀ ਗੱਲ ਬਾਤ ਵਿਚ ਸਹਾਈ ਹੋ ਸਕਨ। ਕੈਦੀ ਅਸਲ ਵਿਚ 7 ਸਨ। ਇਕ ਕੈਦੀ ਦੇ ਦੋ ਉਰਫ਼ ਨਾਂ ਹੀ ਸਨ ਜਿਸ ਕਰਕੇ ਗਿਣਤੀ ਅੱਠ ਬਣ ਜਾਂਦੀ ਸੀ। ਉਹਨਾਂ ਕੈਦੀਆਂ ਨੂੰ ਜਦੋਂ ਮੈਂ ਆਪਣੇ ਨਾਂ ਦੀ ਪਛਾਣ ਕਰਵਾਈ ਤਾਂ ਉਨ੍ਹਾਂ ਨੇ ਇਸ ਵਿਚ ਰਜ਼ਾਮੰਦੀ ਜ਼ਾਹਰ ਕੀਤੀ ਕਿ ਉਹ ਮੇਰੀ ਗੱਲ ਦਾ ਇਤਬਾਰ ਕਰ ਸਕਦੇ ਹਨ। ਉਹ ਸਰੇ ਸਿਆਸੀ ਬੰਦੇ ਸਨ ਅਤੇ ਹਰ ਗੱਲ ਨੂੰ ਪੂਰੀ ਤਰ੍ਹਾਂ ਸਮਝਦੇ ਸਨ। ਉਹਨਾਂ ਨੂੰ ਆਪਣੇ ਸਾਥੀਆਂ ਤੇ ਮਾਨ ਸੀ। ਸਮਾਂ ਬੜੀ ਤੇਜ਼ੀ ਨਾਲ ਬੀਤ ਰਿਹਾ ਸੀ ਤੇ ਉਹ ਘੜੀ ਨੇੜੇ ਆ ਰਹੀ ਸੀ ਜਿਸ ਬਾਰੇ ਨਕਸਲੀ ਗਰੁੱਪ ਵਲੋਂ ਧਮਕੀ ਸੀ ਕਿ ਜਿਸ ਘੜੀ ਤੱਕ ਜੇਕਰ ਉਹਨਾਂ ਦੇ ਸਾਥੀ ਜੇਲ੍ਹ ਵਿਚੋਂ ਰਿਹਾ ਨਾ ਕੀਤੇ ਗਏ, ਤਾਂ ਸਰਕਾਰ ਦੇ ਅਗਵਾ ਹੋਏ ਅਫਸਰਾਂ ਨੂੰ ਮੁਕਾ ਦਿਤਾ ਜਾਏਗਾ। ਇਹ ਸਮਾਂ 11 ਵਜੇ ਸਵੇਰ ਦਾ ਸੀ। ਅਸੀਂ ਗੁਰਬੇਦੂ 11 ਵਜੇ ਪੁਜਣਾ ਚਾਹੁੰਦੇ ਸਾਂ। ਰਸਤੇ ਵਿਚ ਸਾਨੂੰ ਡਿਪਟੀ ਕੁਲੈਕਟਰ ਨਰਸਿੰਗ ਰਾਓ ਮਿਲੇ। ਇਹ ਵੀ ਅਗਵਾ ਕੀਤੇ ਗਏ ਸਨ ਪਰ ਇਹਨਾਂ ਨੂੰ ਸਵੇਰੇ ਹੀ ਨਕਸਲੀ ਗਰੁੱਪ ਵਲੋਂ ਰਿਹਾ ਕੀਤਾ ਗਿਆ ਸੀ। ਇਨ੍ਹਾਂ ਨੇ ਸਾਨੂੰ ਸੁਨੇਹਾ ਦਿਤਾ ਕਿ ਸਵੇਰੇ ਜਿਹੜੀ ਰੇਡੀਓ ਤੇ ਖ਼ਬਰ ਆਈ ਹੈ ਕਿ ਕੇਂਦਰੀ ਸਰਕਾਰ ਵਲੋਂ ਕਮਾਂਡੋ ਫੋਰਸ ਨੂੰ ਭੇਜਿਆ ਜਾਏਗਾ, ਇਸ ਖ਼ਬਰ ਨੂੰ ਨਕਸਲੀ ਗਰੁੱਪ ਚਣੌਤੀ ਸਮਝਦਾ ਹੈ ਅਤੇ ਅਗਵਾ ਕੀਤੇ ਅਫਸਰਾਂ ਦੀ ਜਾਨਾਂ ਨੂੰ ਬਹੁਤਾ ਖ਼ਤਰਾ ਹੋ ਗਿਆ। ਉਂਝ ਇਹ ਅਸਲੀਅਤ ਹੈ ਕਿ ਕੇਂਦਰੀ ਹਕੂਮਤ ਦਾ ਕਮਾਂਡ ਐਕਸ਼ਨ ਕਰਨ ਦਾ ਫੈਸਲਾ ਆਂਧਰਾ ਸਰਕਾਰ ਦੀ ਬੇਨਤੀ ਦੇ ਬਿਨਾਂ ਹੀ ਕੀਤਾ ਗਿਆ ਸੀ। ਨਰਸਿੰਗ ਰਾਓ ਦਾ ਵੀ ਇਹ ਵਿਚਾਰ ਸੀ ਕਿ ਕਮਾਂਡੋ ਫੋਰਸ ਮਾਮਲੇ ਨੂੰ ਵਿਗਾੜੇਗੀ, ਸੁਲਝਾਏਗੀ ਨਹੀਂ। ਰਸਤੇ ਵਿਚ ਅਸੀਂ ਉਹਨਾਂ 17 ਕਰਮਚਾਰੀਆਂ ਨੂੰ ਵੀ ਮਿਲੇ, ਜਿਹੜੇ ਅਫ਼ਸਰਾਂ ਦੇ ਅਗਵਾ ਹੋਣ ਵੇਲੇ ਉਹਨਾਂ ਦੇ ਨਾਲ ਸਨ ਪਰ ਉਹਨਾਂ ਨੂੰ ਅਗਵਾ ਨਹੀਂ ਕੀਤਾ ਗਿਆ ਸੀ। ਉਹਨਾਂ ਨੇ ਦਸਿਆ ਕਿ ਉਹ ਇਕ ਕਬਾਇਲੀ ਪਿੰਡ ਪੁਲੀਮੈਟਲ ਤੋਂ ਵਾਪਸ ਆ ਰਹੇ ਸਨ ਜਦੋਂ ਦਸ ਹਥਿਆਰਬੰਦ ਨਕਸਲੀ ਨੌਜਵਾਨਾਂ ਨੇ ਜਿਨ੍ਹਾਂ ਦੀ ਉਮਰ 19-35 ਤਕ ਸੀ, ਸਾਨੂੰ ਰੋਕਿਆ ਅਤੇ ਜੀਪਾਂ ਤੋਂ ਥੱਲੇ ਉਤਰਨ ਲਈ ਕਿਹਾ। ਉਹਨਾਂ ਨੇ ਹਰ ਇਕ ਜੀਪ ਦੀ ਚਾਬੀ ਕਾਬੂ ਕਰ ਲਈ। ਉਹ ਅਫ਼ਸਰਾਂ ਨੂੰ ਤਾਂ ਨਾਲ ਲੈ ਗਏ ਪਰ ਦੂਜੇ ਕਰਮਚਾਰੀਆਂ ਨੂੰ ਇਹ ਇਹ ਹੁਕਮ ਦੇ ਗਏ ਕਿ ਉਹ ਸਾਰੇ ਆਸ਼ਰਮ ਪਾਠਸ਼ਾਲਾ ਵਿਚ ਹੀ ਰਹਿਣ ਤੇ ਬਾਹਰ ਜਾਣ ਦਾ ਕੋਈ ਯਤਨ ਨਾ ਕਰਨ। ਸਾਨੂੰ ਬਹੁਤ ਸਾਰੇ ਪਿੰਡ ਵਾਲੇ ਲੋਕ ਵੀ ਮਿਲੇ। ਉਹ ਸਾਰੇ ਇਸ ਗੱਲ ਲਈ ਫਿਕਰਮੰਦ ਸਨ ਕਿ ਮਾਮਲਾ ਸ਼ਾਂਤੀ ਨਾਲ ਸੁਲਝ ਜਾਏ, ਕਿਉਂਕਿ ਉਹ ਜਾਣਦੇ ਸਨ ਕਿ ਜੇਕਰ ਮਾਮਲਾ ਉਲਝ ਗਿਆ ਤਾਂ ਪੁਲਸ ਦੀਆਂ ਧਾੜਾਂ ਦੀਆਂ ਧਾੜਾਂ ਇਲਾਕੇ ਵਿਚ ਪੁਜਣਗੀਆਂ ਤੇ ਉਹਦੀ ਸਾਰੀ ਤਕਲੀਫ ਉਹਨਾਂ ਨੂੰ ਝੱਲਣੀ ਪੈਣੀ ਹੈ।

ਅਸੀਂ ਰਾਤ 8-15 ਵਜੇ ਉਸ ਪਿੰਡ ਪੁੱਜੇ ਜਿਥੇ ਅਸੀਂ ਨਕਸਲੀ ਕੈਦੀਆਂ ਨੂੰ ਉਹਨਾਂ ਦੇ ਸਾਥੀਆਂ ਦੇ ਹਵਾਲੇ ਕਰਨਾ ਸੀ ਅਤੇ ਅਫਸਰਾਂ ਨੂੰ ਉਹਨਾਂ ਕੋਲੋਂ ਵਾਪਸ ਲੈਣਾ ਸੀ। ਕੁਮਾਰੀ ਪੁਸ਼ਪਾ ਥਾਂਬੀ ਨੇ ਵਿਚ ਵਿਚੋਲੇ ਦਾ ਕੰਮ ਕੀਤਾ। ਇਹ ਉਹਨਾਂ ਅਫਸਰਾਂ ਵਿਚ ਸੀ ਜਿਹੜੇ ਅਗਵਾ ਕੀਤੇ ਗਏ ਸਨ ਤੇ ਇਸਨੂੰ ਔਰਤ ਹੋਣ ਕਰਕੇ ਅਤੇ ਵਿਚੋਲਗੀ ਕਰਨ ਲਈ ਪਹਿਲੇ

ਛੱਡਿਆ ਗਿਆ ਸੀ ਖੈਰ ਸਾਰਾ ਕੁਝ ਮਿਥੇ ਹੋਏ ਸਮਝੌਤੇ ਅਨੁਸਾਰ ਪੂਰਾ ਹੋਇਆ। ਸੱਤ ਨਕਸਲੀ ਕੈਦੀ ਉਹਨਾਂ ਦੇ ਸਾਥੀਆਂ ਨੇ ਰਿਹਾ ਕਰਵਾ ਲਏ ਹਨ। ਅਫਸਰ ਵੀ ਵਾਪਸ ਆਪਣੀ ਥਾਂ ਤੇ ਪੁੱਜ ਗਏ ਹਨ। ਮੇਰਾ ਵੀ ਸਰਕਾਰੀ ਅਦਾਰੇ ਨਾਲ ਇਹ ਕੁਝ ਚਿਰ ਹੋਇਆ ਹਨੀਮੂਨ ਖਤਮ ਹੋ ਗਿਆ ਹੈ। ਮੇਰਾ ਮਨੁੱਖੀ ਹੱਕਾਂ ਲਈ ਸੰਘਰਸ਼ ਦਾ ਕੰਮ ਫੇਰ ਸ਼ੁਰੂ ਹੋ ਗਿਆ ਹੈ ਅਤੇ ਮੇਰੀ ਵੱਡੀ ਟੱਕਰ ਸਰਕਾਰੀ ਅਦਾਰਿਆਂ ਨਾਲ ਹੀ ਹੈ। ਸਟੇਟ ਤੇ ਉਹਦੇ ਨਾਲ ਜੁੜਦੀਆਂ ਸੰਸਥਾਵਾਂ ਨੇ ਮੈਨੂੰ ਨਕਸਲੀ ਹੀ ਕਹਿਣਾ ਹੈ ਅਤੇ ਇਹ ਵੀ ਕਹਿਣਾ ਹੈ ਕਿ ਮੈਂ ਹਿੰਸਕ ਕਾਰਵਾਈਆਂ ਕਰਨ ਵਾਲਿਆਂ ਦਾ ਸਾਥੀ ਹਾਂ। ਇਹ ਵੀ ਉਹਨਾਂ ਵਲੋਂ ਕਿਹਾ ਜਾਏਗਾ ਕਿ ਉਹ ਸਾਰੇ ਡਾਕੂ ਹਨ ਅਤੇ ਮੇਰੇ ਉਤੇ ਇਹ ਵੀ ਇਲਜ਼ਾਮ ਲਗਾਇਆ ਜਾਏਗਾ ਕਿ ਮੈਂ ਡਕੈਤੀਆਂ ਵਿਚੋਂ ਲੁੱਟੇ ਹੋਏ ਮਾਲ ਦਾ ਹਿੱਸੇਦਾਰ ਹਾਂ ਤੇ ਹੈਦਰਾਬਾਦ ਵਿਚ ਜਾਇਦਾਦਾਂ ਬਣਾ ਰਿਹਾ ਹਾਂ। (ਇਹ ਸਭ ਕੁਝ ਉਹਨਾਂ ਨੇ ਪਿਛਲੇ ਸਾਲਾਂ ਵਿਚ ਮੇਰੇ ਬਾਰੇ ਪੈਂਫਲਿਟਾਂ ਵਿਚ ਲਿਖਿਆ ਵੀ ਹੈ)।

ਪਰ ਇਸ ਹਨੀਮੂਨ ਨੇ ਮੈਨੂੰ ਤੋੜ ਅੰਦਰ ਜੰਗਲ ਵਿਚ ਜਾਣ ਦਾ ਮੌਕਾ ਦਿਤਾ ਹੈ। ਮੈਨੂੰ ਕਬਾਇਲੀ ਲੋਕਾਂ ਦੀ ਅੰਤਾਂ ਦੀ ਗਰੀਬੀ ਨੇ ਇਕ ਸਦਮਾ ਪੁਚਾਇਆ ਹੈ। ਮੈਂ ਸੋਚ ਵੀ ਨਹੀਂ ਸਕਦਾ ਸਾਂ ਕਿ ਉਹਨਾਂ ਕੋਲ ਖਾਣ ਲਈ ਬਿਲਕੁਲ ਘਟੀਆ ਖੁਰਾਕ ਦੇ ਸਿਵਾ ਹੋਰ ਕੁਝ ਵੀ ਨਹੀਂ। ਉਹ ਤਕਰੀਬਨ ਭੁੱਖੇ ਹੀ ਮਰ ਰਹੇ ਹਨ ਅਤੇ ਸਰਕਾਰ ਦੇ ਸਾਰੇ ਦਗੱਮਜੇ ਝੂਠੇ ਹੀ ਹਨ, ਜਿਨ੍ਹਾਂ ਰਾਹੀਂ ਉਹ ਇਹ ਦਾਅਵਾ ਕਰਦੇ ਹਨ ਕਿ ਉਹ ਕਬਾਇਲੀ ਲੋਕਾਂ ਲਈ ਬੜਾ ਕੁਝ ਕਰ ਰਹੇ ਹਨ। ਉਹ ਅਫ਼ਸਰ ਜੋ ਕੁਝ ਨਾ ਕੁਝ ਕਰਨਾ ਵੀ ਚਾਹੁੰਦੇ ਹਨ, ਉਹਨਾਂ ਦੇ ਕੰਮ ਵਿਚ ਵੀ ਹਮੇਸ਼ਾਂ ਰੁਕਾਵਟਾ ਹੀ ਪਾਈਆਂ ਜਾਂਦੀਆਂ ਹਨ, ਕਿਉਂਕਿ ਇਹ ਸਿਸਟਮ ਹੀ ਇਹੋ ਜਿਹਾ ਹੈ ਕਿ ਗਰੀਬ ਬੰਦੇ ਦਾ ਭਲਾ ਕਿਸੇ ਅਫਸਰ ਦੇ ਚਾਹੁਣ ਤੇ ਵੀ ਨਹੀਂ ਹੋ ਸਕਦਾ। ਜਦੋਂ ਛੇਨਾ ਰੈਡੀ ਦੀ ਕਾਂਗਰਸੀ ਸਰਕਾਰ ਸੀ, ਉਸ ਵੇਲੇ ਵੀ ਸਨਕਰਨ ਦੇ ਕੰਮ ਵਿਚ ਰੁਕਾਵਟਾਂ ਪਾਈਆਂ ਜਾਂਦੀਆਂ ਸਨ ਤੇ ਹੁਣ ਰਾਮਾ ਰਾਓ ਦੀ ਸਰਕਾਰ ਵੀ ਕਿਸੇ ਉਸ ਅਫਸਰ ਨੂੰ ਚੰਗੀ ਨਜ਼ਰ ਨਾਲ ਨਹੀਂ ਵੇਖਦੀ, ਜਿਹੜੀ ਇਹਨਾਂ ਗਰੀਬ ਕਬਾਇਲੀਆਂ ਲਈ ਕੁਝ ਕਰਨਾ ਚਾਹੁੰਦਾ ਹੈ। ਹੁਣੇ ਨਾਲ ਇਹ ਗੱਲਾਂ ਸ਼ੁਰੂ ਹੋ ਗਈਆਂ ਹਨ ਕਿ ਇਹ ਅਫ਼ਸਰ ਪੁਲੀਸ ਦੀ ਗਾਰਦ ਨੂੰ ਨਾਲ ਲਏ ਬਿਨਾਂ ਜੰਗਲ ਦੇ ਅੰਦਰ ਵਾਲੇ ਪਿੰਡਾਂ ਵਿਚ ਗਏ ਹੀ ਕਿਉਂ? ਇਹਨਾਂ ਅਫ਼ਸਰਾਂ ਦਾ ਕਹਿਣਾ ਹੈ ਕਿ ਪੁਲਸ ਨੂੰ ਇਹ ਕਬਾਇਲੀ ਲੋਕ ਏਨੀ ਨਫ਼ਰਤ ਨਾਲ ਵੇਖਦੇ ਹਨ ਕਿ ਅਸੀਂ ਇਹਨਾਂ ਨੂੰ ਨਾਲ ਲਈਏ ਤਾਂ ਕੋਈ ਵੀ ਕਬਾਇਲੀ ਅਗੇ ਆ ਕੇ ਸਾਡੇ ਨਾਲ ਗੱਲ ਕਰਨ ਨੂੰ ਹੀ ਤਿਆਰ ਨਹੀਂ।

ਅੰਗਰੇਜ਼ਾਂ ਨੇ ਵੀ ਜੰਗਲ ਦੀ ਦੌਲਤ ਨੂੰ ਲੁੱਟਿਆ ਸੀ, ਪਰ 1947 ਦੇ ਬਾਅਦ ਜੰਗਲਾਤ ਦੇ ਠੇਕੇਦਾਰਾਂ ਨੇ ਅੰਨ੍ਹੀ ਲੁੱਟ ਕੀਤੀ ਹੈ ਤੇ ਇਹਦਾ ਸਾਰਾ ਖਮਿਆਜ਼ਾ ਇਹਨਾਂ ਕਬਾਇਲੀਆਂ ਨੂੰ ਹੀ ਭੁਗਤਨਾ ਪਿਆ ਹੈ। ਅੱਜ ਇਹ ਜੰਗਲ ਦੇ ਵਸਨੀਕ ਆਪਣੀ ਲੁੱਟ ਰੋਕਣ ਲਈ ਹਥਿਆਰਬੰਦ ਹੋ ਰਹੇ ਹਨ। ਨਕਸਲੀ ਵਿਚਾਰ-ਧਾਰਾ ਦੇ ਅਸਰ ਨੂੰ ਇਹਨਾਂ ਨੇ ਕਬੂਲਿਆ ਹੈ। ਸਰਕਾਰ ਇਹਨਾਂ ਦੇ ਸੰਘਰਸ਼ ਨੂੰ ਹਿੰਸਕ ਬਗਾਵਤ ਦਾ ਨਾਂ ਦੇਂਦੀ ਹੈ। ਇਹਨਾਂ ਵਿਰੁਧ ਪੁਲਸੀ ਅਤੇ ਫੌਜੀ ਐਕਸ਼ਨ ਹੁੰਦਾ ਹੈ। ਸਰਕਾਰ ਕਦੀ ਵੀ ਇਹਨਾਂ ਦੇ ਮਸਲਿਆਂ ਨੂੰ ਨਹੀਂ ਸਮਝੇਗੀ। ਇਹਨਾਂ ਦੇ ਰੋਹ ਨੂੰ ਨਹੀਂ ਸਮਝੇਗੀ। ਜੋ ਕਦੀ ਵੀ ਜੰਗਲ ਦੀ ਅੱਗ ਬਣਕੇ ਅਨਿਆਂ ਵਾਲੇ ਸਮਾਜ ਨੂੰ ਸਾੜਕੇ ਸੁਆਹ ਕਰੇਗਾ। ਮੈਨੂੰ ਨਕਸਲੀ ਐਕਸ਼ਨ ਦੇ ਸਹੀ ਹੋਣ ਤੇ ਭਾਵੇਂ ਕਿੰਤੂ ਹੈ ਪਰ ਮੈਂ ਇਹ ਵੀ ਜਾਣਦਾ ਹਾਂ ਕਿ ਬਹੁਤ ਵਾਰੀ ਇਸ ਤੋਂ ਸਿਵਾ ਕੋਈ ਹੋਰ ਰਾਹ ਰਹਿ ਵੀ ਨਹੀਂ ਜਾਂਦਾ। ਮੈਂ ਇਹ ਵੀ ਜਾਣਦਾ ਹਾਂ ਕਿ ਸਰਕਾਰ ਹੁਣ ਦਮਨ ਦਾ ਚੱਕਰ ਚਲਾਏਗੀ। ਸੱਤ ਕੈਦੀ ਰਿਹਾ ਹੋਏ ਹਨ। ਉਸ ਤੋਂ ਕਈ ਗੁਣਾਂ ਵੱਧ ਬੰਦੀ ਬਣਾਏ ਜਾਣਗੇ। ਪਰ ਇਹ ਸਭ ਕੁਝ ਇਕ ਜੰਗ ਦਾ ਹਿੱਸਾ ਹੈ, ਜੋ ਜੰਗ ਸਮਾਜ ਦੇ ਦੱਬੇ ਕੁੱਚਲੇ ਲੋਕ ਆਪਣੇ ਹੱਕਾਂ ਲਈ ਲੜ ਰਹੇ ਹਨ ਅਤੇ ਇਹ ਜੰਗ ਜਾਰੀ ਰਹੇਗੀ। ਜਿੰਨਾ ਚਿਰ ਭਾਰਤ ਵਿਚ ਨਿਆਂ ਵਾਲਾ ਸਮਾਜ ਨਹੀਂ ਬਣਦਾ।

0

## ਸੰਪਾਦਕੀ ਟਿੱਪਣੀਆਂ

**o ਰਾਜੀਵ ਸਰਕਾਰ ਬਨਾਮ ਘੱਟ ਗਿਣਤੀ ਦੇ ਲੋਕ ਬਨਾਮ ਇਕ ਰੀਪੋਰਟ-ਜ਼ੁਲਮ ਦੀ ਕਹਾਣੀ ਛੁੱਪ ਨਹੀਂ ਸਕਦੀ।**

ਇਹ ਕਹਾਣੀ ਭਾਰਤ ਦੇ ਸ਼ਹਿਰ ਮੇਰਠ ਦੀ ਹੈ। 22-23 ਮਈ 1987 ਵਿਚ ਕਾਨੂੰਨ ਦੇ ਰੱਖ-ਵਾਲਿਆਂ ਪੀ. ਏ. ਸੀ. (Provincial Armed Constablary) ਨੇ ਮੇਰਠ ਵਿਚ ਹਾਸ਼ਿਮਪੁਰਾ ਅਤੇ ਮਲਿਆਨਾ ਵਿਚ ਮੁਸਲਮਾਨ ਨੌਜਵਾਨਾਂ ਤੇ ਜੋ ਜ਼ੁਲਮ ਢਾਇਆ ਹੈ, ਉਹਦੀ ਕਹਾਣੀ Amnesty International (ਜਮਹੂਰੀ ਅਧਿਕਾਰਾਂ ਦੀ

ਰਾਖੀ ਲਈ ਬਣੀ ਅੰਤਰਰਾਸ਼ਟਰ ਪੱਧਰ ਦੀ ਸੰਸਥਾ) ਨੇ ਆਪਣੀ ਇਕ ਰੀਪੋਰਟ ਵਿਚ ਛਾਪੀ ਹੈ, ਜੋ ਮੇਰਠ ਦੇ ਉਹਨਾਂ ਲੋਕਾਂ ਦੀ ਜ਼ਬਾਨੀ ਬਿਆਨਾਂ ਦੇ ਆਧਾਰ 'ਤੇ ਲਿਖੀ ਗਈ ਹੈ, ਜੋ ਇਸ ਘੋਰ ਜ਼ੁਲਮ ਦੇ ਸ਼ਿਕਾਰ ਹੋਏ ਹਨ ਜਾਂ ਜਿਨ੍ਹਾਂ ਨੇ ਸਭ ਕੁਝ ਆਪਣੀਆਂ ਅੱਖਾਂ ਨਾਲ ਵੇਖਿਆ ਹੈ। ਮੁਹੰਮਦ ਉਸਮਾਨ ਦੀ ਜ਼ਬਾਨੀ ਦਸੀ ਕਹਾਣੀ, ਜਿਸ ਦੇ ਸੱਚ ਬਾਰੇ ਹੁਣ ਕੋਈ ਕਿੰਤੂ ਨਹੀਂ ਰਿਹਾ, ਇਸ ਤਰ੍ਹਾਂ ਚਲਦੀ ਹੈ ਕਿ 22 ਮਈ 1987 ਪੀ. ਏ. ਸੀ. ਅਤੇ ਸੀ. ਆਰ. ਪੀ. ਐਫ. ਵੱਡੀ ਗਿਣਤੀ ਵਿਚ ਮੁਸਲਮਾਨਾਂ ਦੇ ਮੁਹੱਲੇ (ਹਾਸ਼ਿਮਪੁਰ) ਵਿਚ ਆਏ। ਮੁਹੰਮਦ ਉਸਮਾਨ ਗਿਰਫਤਾਰ ਕੀਤਾ ਗਿਆ ਅਤੇ ਉਸਨੂੰ ਇਕ ਪੁਲਸ ਗੱਡੀ ਵਿਚ ਬਿਠਾਇਆ ਗਿਆ ਜਿਸ ਵਿਚ ਉਹਦੇ ਵਾਕੁਨ ਦੇ ਹੀ ਹੋਰ ਲੋਕ ਭਰੇ ਹੋਏ ਸਨ। ਇਸ ਤਰ੍ਹਾਂ ਹੋਰ ਗੱਡੀਆਂ ਵਿਚ ਵੀ ਗਿਰਫਤਾਰ ਕੀਤੇ ਲੋਕ ਭਰੇ ਹੋਏ ਸਨ। ਰਾਤੀਂ 8-30 ਵਜੇ ਉਨ੍ਹਾਂ ਨੇ ਬੁੱਢਿਆਂ ਅਤੇ ਬੱਚਿਆਂ ਨੂੰ ਨੌਜਵਾਨਾਂ ਤੋਂ ਵੱਖ ਕਰਨ ਦਾ ਅਮਲ ਸ਼ੁਰੂ ਕੀਤਾ। ਮੁਹੰਮਦ ਉਸਮਾਨ ਨੂੰ ਪਹਿਲੇ ਬੁੱਢਿਆਂ ਵਿਚ ਦੀ ਟੋਲੀ ਵਿਚ ਸ਼ਾਮਲ ਕੀਤਾ ਗਿਆ। ਪਰ ਅਚਾਨਕ ਕਿਸੇ ਨੇ ਇਹ ਵੇਖ ਲਿਆ ਕਿ ਓਹ ਬੁੱਢਾ ਨਹੀਂ ਹੈ ਅਤੇ ਉਸਨੂੰ ਨੌਜਵਾਨਾਂ ਦੀ ਟੋਲੀ ਵਿਚ ਵਾਪਸ ਘੜੀਸ ਲਿਆ ਗਿਆ। ਉਹ ਸਾਰੇ 50 ਦੇ ਕਰੀਬ ਸਨ ਉਹਨਾਂ ਨੂੰ ਇਕ ਟਰੱਕ ਵਿਚ ਤੁੰਨ ਦਿਤਾ ਗਿਆ ਅਤੇ ਹੁਕਮ ਦਿਤਾ ਗਿਆ ਕਿ ਉਹ ਸਿਰਫ ਥੱਲੇ ਵਲ ਹੀ ਤੱਕਨ ਤੇ ਸਿਰ ਨਾ ਚੁੱਕਣ। ਟਰੱਕ ਕੋਈ ਦੋ ਘੰਟੇ ਚਲਦਾ ਗਿਆ। ਜਿਸਨੂੰ ਬਾਅਦ ਵਿਚ ਇਕ ਥਾਂ ਉਜਾੜ ਵਿਚ ਖੜਾ ਕੀਤਾ ਗਿਆ ਤੇ ਫੇਰ ਉਹਨਾਂ ਨੂੰ ਇਕ ਇਕ ਕਰਕੇ ਕੱਢੇ ਜਾਣ ਤੇ ਸਿਧੀ ਗੋਲੀ ਮਾਰਨ ਦਾ ਅਮਲ ਸ਼ੁਰੂ ਹੋਇਆ। ਥੋੜੀ ਦੇਰ ਬਾਅਦ ਟਰੱਕ ਵਿਚ ਸਵਾਰ ਨੌਜਵਾਨਾਂ ਨੂੰ ਜਦੋਂ ਸਾਰੇ ਕਾਰੇ ਦਾ ਅਹਿਸਾਸ ਹੋਇਆ ਤਾਂ ਉਹਨਾਂ ਨੇ ਟਰੱਕ ਵਿਚੋਂ ਛਾਲ ਮਾਰ ਕੇ ਜਾਨਾਂ ਬਚਾਉਣ ਦਾ ਯਤਨ ਕੀਤਾ ਪਰ P. A. C. ਨੇ ਉਹਨਾਂ ਨੂੰ ਟਰੱਕ ਵਿਚ ਹੀ ਗੋਲੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਮੁਹੰਮਦ ਉਸਮਾਨ ਨੂੰ ਲੱਤ ਅਤੇ ਢਿੱਡ ਵਿਚ ਗੋਲੀ ਲੱਗੀ।

ਕਹਾਣੀ ਅੱਗੇ ਕਹਿੰਦੀ ਹੈ ਕਿ ਉਸਮਾਨ ਨੂੰ ਇਕ ਨਹਿਰ ਵਿਚ ਸੁੱਟ ਦਿਤਾ ਗਿਆ। ਉਹ ਕਿਉਂਕਿ ਕੰਢੇ ਦੇ ਨੇੜੇ ਡਿੱਗਿਆ, ਇਸ ਲਈ ਉਹ ਹੌਲੇ ਹੌਲੇ ਬਾਹਰ ਨਿਕਲਣ ਵਿਚ ਕਾਮਯਾਬ ਹੋਇਆ ਅਤੇ ਹਨੇਰੇ ਵਿਚ ਛੁੱਪਿਆ ਰਿਹਾ। ਅਗਲੀ ਸਵੇਰ ਉਸਨੇ ਮੋਟਰ ਸਾਈਕਲ ਤੇ ਕੁਝ ਪੁਲਸ ਵਾਲੇ ਵੇਖੇ। ਉਹਨਾਂ ਨੂੰ ਇਸ਼ਾਰਾ ਕਰਕੇ ਖਲੋਣ ਲਈ ਕਿਹਾ। ਜਦੋਂ ਉਸਮਾਨ ਨੇ ਉਹਨਾਂ ਨੂੰ ਸਾਰੀ ਗੱਲ ਦੱਸੀ ਤਾਂ ਉਹਨਾਂ ਨੇ ਉਸਨੂੰ ਖਬਰਦਾਰ ਕੀਤਾ ਕਿ ਪੀ. ਏ. ਸੀ. ਦੀ ਗੱਲ ਕਿਸੇ ਨਾਲ ਨਾ ਕਰੇ ਅਤੇ ਉਹ ਉਸਨੂੰ ਹਸਪਤਾਲ ਲੈ ਆਏ। ਬਾਅਦ ਵਿਚੋਂ ਉਹਨੂੰ ਦਿੱਲੀ ਹਸਪਤਾਲ ਵਿਚ ਭੇਜਿਆ ਗਿਆ। ਉਥੇ ਹੀ ਇਕ ਅਖਬਾਰ ਦੇ ਰੀਪੋਰਟਰ ਨੇ ਉਹਨੂੰ ਲੱਭਿਆ ਤੇ ਬੰਬਈ ਦੀ ਇਕ ਰੋਜ਼ਾਨਾ ਅਖਬਾਰ ਵਿਚ ਸਾਰੀ ਕਹਾਣੀ ਛਪੀ। ਉਸਮਾਨ ਹੁਣ ਸੋਟੀ ਦੇ ਸਹਾਰੇ ਇਕ ਲੱਤ ਤੇ ਚੱਲਦਾ ਹੈ (ਇੰਡੀਅਨ ਐਕਸਪ੍ਰੈਸ ਅਖਬਾਰ ਵਿਚ ਉਹਦੀ ਤਸਵੀਰ ਵੀ ਲੱਗੀ ਹੈ)। ਇਸੇ ਹਾਦਸੇ ਵਿਚ ਇਕ ਕਹਾਣੀ 17 ਸਾਲ ਦੀ ਉਮਰ ਦੇ ਲੜਕੇ ਜ਼ੁਲਫਕਾਰ ਨਸੀਰ ਦੀ ਵੀ ਹੈ, ਜਿਸਨੂੰ ਬਾਂਹ ਤੇ ਗੋਲੀ ਲੱਗੀ ਤੇ ਜਿਸਨੇ ਮਰ ਮੁੱਕ ਜਾਣ ਦ ਬਹਾਨੇ ਨਾਲ ਆਪਣੀ ਜਾਨ ਬਚਾਈ। ਉਸਨੂੰ ਵੀ ਮੁਰਦਾ ਸਮਝਕੇ ਨਹਿਰ ਵਿਚ ਸੁੱਟ ਦਿੱਤਾ ਗਿਆ ਸੀ। ਉਹ ਝਾੜੀਆਂ ਨੂੰ ਪਕੜ ਕੇ ਡੁਬਨੋ ਬਚਿਆ ਰਿਹਾ। ਉਹਨੇ ਬਿਆਨ ਦਿਤਾ ਹੈ ਕਿ ਉਹਦੇ ਸਾਹਮਣੇ ਅਸ਼ਰਫ ਅਤੇ ਯਾਸੀਨ ਨੂੰ ਗੋਲੀਆਂ ਮਾਰੀਆਂ ਗਈਆਂ ਸਨ, ਪਰ ਕਿਉਂਕਿ ਉਹ ਨਹਿਰ ਦੇ ਨੇੜੇ ਡਿਗਿਆ ਰਿਹਾ। ਇਸ ਕਰਕੇ ਉਹ ਗੋਲੀਆਂ ਦੀ ਆਵਾਜ਼ ਅਤੇ ਲਾਸ਼ਾਂ ਨੂੰ ਦਰਿਆ ਵਿਚ ਸੁੱਟੇ ਜਾਣ ਦੀਆਂ ਆਵਾਜ਼ਾਂ ਸੁਣਦਾ ਰਿਹਾ ਸੀ। Amnesty International ਨੇ ਹੋਰ ਵੀ ਸ਼ਹਾਦਤਾਂ ਇਕੱਠੀਆਂ ਕਰਕੇ ਇਹ ਰੀਪੋਰਟ ਤਿਆਰ ਕੀਤੀ ਹੈ। ਸਰਕਾਰੀ ਬੁਲਾਰੇ ਨੇ ਇਹ ਸਫਾਈ ਦਿਤੀ ਹੈ ਕਿ ਇਹ ਕਾਰਾ PAC ਜਾਂ CRPF ਨੇ ਨਹੀਂ ਕੀਤਾ ਸਗੋਂ ਕੁਝ ਸਮਾਜ ਦੁਸ਼ਮਣ ਲੋਕਾਂ ਨੇ PAC ਅਤੇ CRPF ਦੀਆਂ ਵਰਦੀਆਂ ਚੁਰਾ ਕੇ, ਉਹਨਾਂ ਦੇ ਭੇਸ ਬਦਲ ਕੇ ਇਹ ਕਾਰਾ ਕੀਤਾ ਹੈ। Amnesty Internattonal ਨੂੰ ਸਰਕਾਰੀ ਬੁਲਾਰੇ ਦੇ ਬਿਆਨ ਵਿਚ ਕੋਈ ਸਚਾਈ ਨਹੀਂ ਲਗਦੀ ਕਿਉਂਕਿ ਬੁਲਾਰਾ ਬਿਆਨ ਦੇਣ ਵੇਲੇ ਥਿੜਕ ਰਿਹਾ ਸੀ ਅਤੇ ਆਪ ਵੀ ਜਾਣਦਾ ਸੀ ਕਿ ਉਹ ਝੂਠ ਬੋਲ ਰਿਹਾ ਹੈ।

Amnesty International ਦੀ ਇਹ ਰੀਪੋਰਟ ਭਾਰਤੀ ਨਿਜ਼ਾਮ ਵਿਚ ਹੋ ਰਹੇ ਜ਼ੁਲਮ ਦੀ ਨੰਗੀ ਤਸਵੀਰ ਹੈ। ਪੰਜਾਬ ਵਿਚ ਤਾਂ ਇਹ ਸਭ ਕੁਝ ਰੋਜ਼ ਹੀ ਵਾਪਰ ਰਿਹਾ ਹੈ। ਇਹੋ ਜਿਹੀ ਅੰਤਰਰਾਸ਼ਟਰੀ ਸੰਸਥਾ ਨੇ ਕਦੇ ਪੰਜਾਬ ਵਿਚ ਹੋ ਰਹੇ ਜ਼ੁਲਮ ਦੀ ਤਫਤੀਸ਼ ਕੀਤੀ ਤਾਂ ਜਿਥੇ ਅਤਿਵਾਦੀਆਂ ਦੇ ਹੱਥੋਂ ਟੱਬਰਾਂ ਦੇ ਟੱਬਰ ਖਤਮ ਕਰਨ ਦੀ ਘਿਣਾਉਣੀ ਕਾਰਵਾਈ ਬਾਹਰ ਆਏਗੀ, ਉਥੇ ਭਾਰਤੀ ਸਟੇਟ ਦੇ ਜਬਰ ਦਾ ਨੰਗਾ ਚਿੱਟਾ ਰੂਪ ਵੀ ਬਾਹਰ ਆਏਗਾ।

ਫਿਰਕੂ ਦੰਗੇ ਪਹਿਲੇ ਦੋ ਫਿਰਕਿਆਂ ਦਰਮਿਆਨ

ਹੁੰਦੇ ਸਨ । ਉਹ ਭਾਂਵੇ ਹੁੰਦੇ ਤਾਂ ਹਾਕਮ ਜਮਾਤਾਂ ਦੀਆਂ ਭਰਮਾਰੂ ਨੀਤੀਆਂ ਕਰਕੇ ਹੀ ਸਨ, ਪਰ ਸਟੇਟ ਜ਼ਾਹਰਾ ਤੌਰ ਤੇ ਉਹਨਾਂ ਵਿਚ ਸ਼ਾਮਲ ਨਹੀਂ ਹੁੰਦੀ ਸੀ । ਰਾਜੀਵ ਜਦੋਂ ਦਾ ਗੱਦੀ ਬੈਠਾ ਹੈ ਹਿੰਦੂ ਸਾਵਨਵਾਦੀਆਂ ਨੂੰ ਖੁਸ਼ ਕਰਨ ਲਈ ਉਹਦੀ ਅਗਵਾਈ ਵਿਚ ਸਟੇਟ ਨੰਗੇ ਰੂਪ ਵਿਚ ਘੱਟ ਗਿਣਤੀ ਦੇ ਫਿਰਕਿਆਂ ਵਿਰੁੱਧ ਭੁਗਤ ਰਹੀ ਹੈ । ਪਹਿਲੋਂ ਦਿਲ੍ਹੀ ਵਿਚ ਸਿਖਾਂ ਉਤੇ ਫੇਰ ਮੇਰਠ ਤੇ ਹੋਰ ਥਾਵਾਂ ਤੇ ਮੁਸਲਮਾਨਾਂ ਉਤੇ ਅਤੇ ਅੱਜ ਕੱਲ ਪੰਜਾਬ ਵਿਚ ਵੱਡੀ ਗਿਣਤੀ ਵਿਚ ਸਿੱਖ ਨੌਜਵਾਨਾਂ ਉਤੇ ਘੋਰ ਜ਼ੁਲਮ ਤੇ ਪੰਜਾਬ ਦਾ ਮਸਲਾ ਲਟਕਾਉਣ ਵਿਚ ਵੀ ਰਾਜੀਵ ਗਾਂਧੀ ਸਿਧਾ ਜ਼ਿਮੇਵਾਰ ਠਹਿਰਾਇਆ ਜਾ ਸਕਦਾ ਹੈ । ਇਸਨੂੰ ਗੱਦੀਓਂ ਲਾਹੁਣ ਦੀ ਮੰਗ ਵਿਚ ਸਾਰੇ ਸਹੀ ਸੋਚਣ ਵਾਲੇ ਲੋਕਾਂ ਨੂੰ ਸ਼ਾਮਲ ਹੋਣਾ ਚਾਹੀਦਾ ਹੈ । ਇਹ ਮੰਗ ਕਿਸੇ ਵੀ ਸੰਸਥਾ ਵਲੋਂ ਉਠ ਰਹੀ ਹੈ, ਇਹਦਾ ਫਰਕ ਨਹੀਂ ਪੈਂਦਾ । ਖੱਬੀ ਧਿਰ ਇਹ ਪਹਿਲ ਕਦਮੀ ਆਪਣੇ ਹੱਥ ਵਿਚ ਰਖੇ ਤਾਂ ਇਹ ਉਹਦੀ ਪ੍ਰਾਪਤੀ ਹੋਵੇਗੀ । ਇਹ ਕੋਈ ਪ੍ਰਸੰਗ ਤੋਂ ਬਾਹਰ ਦੀ ਗੱਲ ਨਹੀਂ ਕਿ Amnesty International ਨੇ ਵੀ ਇਸ ਗਲ ਦਾ ਆਪਣੀ ਰੀਪੋਰਟ ਵਿਚ ਖਾਸ ਕਰਕੇ ਹੀ ਜ਼ਿਕਰ ਕੀਤਾ ਹੈ ਕਿ ਭਾਰਤ ਵਿਚ ਸੈਕੂਲਰ ਕਦਰਾਂ ਕੀਮਤਾਂ ਵਿਚ ਵਿਸ਼ਵਾਸ਼ ਰਖਣ ਵਾਲੀ ਪੱਕੀ ਧਿਰ ਕਮਿਊਨਿਸਟਾਂ ਦੀ ਹੈ ਜਿੰਨ੍ਹਾਂ ਉਤੇ ਇਹਨਾਂ ਕਦਰਾਂ ਕੀਮਤਾਂ ਦੀ ਰਖਵਾਲੀ ਦੀ ਟੇਕ ਰੱਖੀ ਜਾ ਸਕਦੀ ਹੈ ।

**o ਸੁਰਖ ਰੇਖਾ ਬਨਾਮ ਗੁਰਦੀਪ ਗਰੇਵਾਲ ਬਨਾਮ ਸਮਤਾ**

ਸਮਤਾ ਦੇ ਪਾਠਕ ਲੇਖਕ ਫੋਰਮ ਵਿਚ ਉਹ ਚਿੱਠੀਆਂ ਜਾਂ ਵਿਚਾਰ ਛਾਪੇ ਜਾਂਦੇ ਹਨ, ਜੋ ਅਦਾਰਾ ਸਮਤਾ ਸਮਝਦਾ ਹੈ ਕਿ ਇਨਕਲਾਬੀ ਲਹਿਰ ਦੇ ਕੈਡਰ ਦਰਮਿਆਨ ਵਿਚਾਰ ਅਤੇ ਬਹਿਸ ਅਧੀਨ ਆਉਣੇ ਚਾਹੀਦੇ ਹਨ । ਇਹਨਾਂ ਵਿਚ ਬਹੁਤ ਵਾਰ ਸਮਤਾ ਦੇ ਸੰਪਾਦਕੀ ਜਾਂ ਸੰਪਾਦਕੀ ਨੋਟਾਂ ਦੀ ਆਲੋਚਨਾ ਸ਼ਾਮਿਲ ਹੁੰਦੀ ਹੈ । ਗੁਰਦੀਪ ਗਰੇਵਾਲ ਦੀ ਚਿੱਠੀ ਵੀ ਇਸੇ ਨੀਤੀ ਅਧੀਨ ਛਾਪੀ ਗਈ ਸੀ । ਗੁਰਦੀਪ ਗਰੇਵਾਲ ਸਾਡੀ ਲਹਿਰ ਦਾ ਉਹ ਕਵੀ ਹੈ ਜਿਸਨੇ 1972-73 ਵਿਚ 'ਸਫ਼ਰ ਦੇ ਬੋਲ' ਇਨਕਲਾਬੀ ਕਵਿਤਾ ਦਾ ਸੰਗ੍ਰਹਿ ਸਾਨੂੰ ਦਿਤਾ ਤੇ ਜਿਸਦੀਆਂ ਕੁਝ ਕਵਿਤਾਵਾਂ ਵਿਸ਼ੇਸ਼ ਕਰਕੇ ਸਫ਼ਰ ਦੇ ਬੋਲ ਅਤੇ ਚੌਰਸਤੇ 'ਚ ਹੋਈ ਮੁਲਾਕਾਤ' ਇਨਕਲਾਬੀ ਕਵਿਤਾਵਾਂ ਵਿਚੋਂ ਸਾਰਿਆਂ ਨਾਲੋਂ ਮਕਬੂਲ ਕਵਿਤਾਵਾਂ ਹਨ । ਇਨਕਲਾਬੀ ਕਵਿਤਾਵਾਂ ਦੇ ਜੋ ਵੀ ਚੋਣਵੇਂ ਸੰਗ੍ਰਹਿ ਪਿਛਲੇ ਸਾਲਾਂ ਵਿਚ ਛਾਪੇ ਗਏ ਹਨ, ਉਹਨਾਂ ਵਿਚ ਗੁਰਦੀਪ ਗਰੇਵਾਲ ਦੀਆਂ ਕਵਿਤਾਵਾਂ ਦਾ ਛਪਣਾ ਸੁਭਾਵਕ ਅਤੇ ਲਾਜ਼ਮੀ ਹੁੰਦਾ ਰਿਹਾ ਹੈ । ਲਹਿਰ ਨਾਲ ਜੁੜੇ ਇਸੇ ਕਵੀ ਦੀ ਕਹੀ ਹੋਈ ਕਿਸੇ ਗੱਲ ਨੂੰ ਚਿੱਕੜ ਉਛਾਲੀ ਵਲੋਂ ਨਹੀਂ ਲਿਆ ਜਾਣਾ ਚਾਹੀਦਾ ਸੀ, ਸਗੋਂ ਦਲੀਲ ਨਾਲ ਉਹਦੀਆਂ ਧਾਰਨਾਵਾਂ ਨੂੰ ਮੰਨਿਆਂ ਜਾਂ ਰੱਦ ਕੀਤੇ ਜਾਣਾ ਚਾਹੀਦਾ ਸੀ । ਗੰਭੀਰ ਪੱਤ੍ਰਕਾਰੀ ਦੀ ਮੰਗ ਵੀ ਇਹੋ ਸੀ । ਸੁਰਖ ਰੇਖਾ ਵਿਚ ਗੁਰਦੀਪ ਗਰੇਵਾਲ ਬਾਰੇ ਜੋ ਸਮੱਗਰੀ ਛਾਪੀ ਹੈ, ਉਸ ਉਤੇ ਟਿੱਪਣੀ ਵਜੋਂ ਸਾਨੂੰ ਕਈ ਲਿਖਤਾਂ ਮਿਲੀਆਂ ਹਨ । ਉਹਨਾਂ ਵਿਚੋਂ ਕੁਝ ਲਿਖਤਾਂ ਉਹਨਾਂ ਦੋਸਤਾਂ ਵਲੋਂ ਵੀ ਹਨ, ਜਿਨ੍ਹਾਂ ਨੇ ਦੋ ਸਾਲ ਛੰਦੜਾਂ ਵਿਖੇ ਪਲਸ ਮੰਚ ਦੇ ਸਮਾਗਮਾਂ ਦੇ ਪ੍ਰਬੰਧ ਵਿਚ ਸਰਗਰਮ ਹਿੱਸਾ ਪਾਇਆ ਹੈ । ਉਹਨਾਂ ਨੇ ਸੁਰਖ ਰੇਖਾ ਵਿਚ ਗੁਰਦੀਪ ਗਰੇਵਾਲ ਉਤੇ ਲਾਏ ਇਲਜ਼ਾਮਾਂ ਦਾ ਖੰਡਨ ਕੀਤਾ ਹੈ । ਇਸ ਜ਼ਾਤੀ ਪੱਧਰ ਵਾਲੇ ਵਾਦਵਿਵਾਦ ਨੂੰ ਹੁਣ ਅਗੇ ਨਹੀਂ ਵਧਾਣਾ ਚਾਹੁੰਦੇ ਤੇ ਗੁਰਦੀਪ ਗਰੇਵਾਲ ਵਲੋਂ ਲਿਖੇ 'ਸੁਰਖ ਰੇਖਾ' ਦੀਆਂ ਲਿਖਤਾਂ ਦਾ ਜਵਾਬ ਛਾਪ ਕੇ ਇਸ ਵਾਦਵਿਵਾਦ ਨੂੰ ਬੰਦ ਕਰਨਾ ਚਾਹਵਾਂਗੇ, ਹਾਂ ਅਗਰ ਕਿਸੇ ਸਾਰਥਕ ਨੁੱਕਤੇ ਉਤੇ ਬਹਿਸ ਅਗੇ ਚਲਾਉਣ ਦੀ ਲੋੜ ਪਈ ਤਾਂ ਜ਼ਰੂਰ ਚਲਾਵਾਂਗੇ । ਸਾਰਥਕ ਨੁੱਕਤਿਆਂ ਵਿਚੋਂ ਇਕ ਨੁੱਕਤਾ 'ਇਨਕਲਾਬੀਆਂ ਦੀ ਸਾਹਿਤ ਪ੍ਰਤੀ ਪਹੁੰਚ' ਸ਼ਾਮਿਲ ਹੈ ।

**o ਜਬਰ ਤੇ ਫਿਰਕਾਪ੍ਰਸਤੀ ਵਿਰੋਧੀ ਫਰੰਟ ਅਤੇ ਇਨਕਲਾਬੀ ਕੇਂਦਰ, ਪੰਜਾਬ ਦੇ ਆਪਸੀ ਸਬੰਧਾਂ ਬਾਰੇ ।**

ਜਨਵਰੀ ਸਮਤਾ ਵਿਚ ਇਨਕਲਾਬੀ ਕੇਂਦਰ ਪੰਜਾਬ ਦੇ ਇਕ ਸੂਬਾ ਕਮੇਟੀ ਮੈਂਬਰ ਦੀ ਇਕ ਚਿੱਠੀ ਪਾਠਕ ਲੇਖਕ ਫੋਰਮ ਵਿਚ ਛੱਪੀ ਸੀ । ਉਸ ਸਿਲਸਲੇ ਵਿਚ ਸਾਨੂੰ ਇਕ ਚਿੱਠੀ ਧੂਰੀ ਦੇ ਦੋ ਸਾਥੀਆਂ ਵਲੋਂ ਮਿਲੀ ਹੈ, ਜੋ ਹੇਠ ਛਾਪੀ ਜਾ ਰਹੀ ਹੈ :—

ਗੁਰਸ਼ਰਨ ਭਾਅ ਜੀ,

ਲਾਲ ਸਲਾਮ

ਜਨਵਰੀ 88 ਦੇ ਅੰਕ ਵਿਚ ਇਨਕਲਾਬੀ ਕੇਂਦਰ ਦੇ ਇਕ ਸੂਬਾ ਕਮੇਟੀ ਮੈਂਬਰ ਦੀ ਲਿਖੀ ਇਕ ਸਿਆਸੀ ਟਿੱਪਣੀ ਪੜੀ "ਅਸੀਂ ਕਿਧਰ ਨੂੰ ਜਾ ਰਹੇ ਹਾਂ" ਬਹੁਤ ਹੀ ਚੰਗੀ ਲੱਗੀ । ਬੜਾ ਸੋਹਣਾ ਲਿਖ੍ਹਿਆ ਕਿ ਅਸੀਂ ਇਨਕਲਾਬੀ ਸਿਆਸਤ ਦਾ ਥੜਾ ਉਸਾਰਨ ਦੇ ਉਪਰਾਲੇ ਵਿੱਢੇ ਤੇ ਘੱਟੋ ਘੱਟ ਸਿਆਸਤ ਦੀ ਸਾਂਝ ਦੇ ਆਧਾਰ ਤੇ ਪੰਜਾਬ ਦੇ ਸਾਰੇ ਮੁੱਦਿਆਂ ਤੇ ਆਪਣੀ ਸਮਝ ਲਿਜਾਣ ਲਈ ਫਰੰਟ ਦੀ ਉਸਾਰੀ ਕੀਤੀ । ਅਜਿਹੇ ਪਲੇਟ ਫਾਰਮ ਦੇ ਦੋਫਾੜ ਹੋ ਜਾਣ ਤੇ ਗਾਲੀ ਗਲੋਚ ਚੰਗਾ ਨਹੀਂ ਲੱਗਦਾ । ਕੱਲ ਨੂੰ ਤੁਸੀਂ ਹੀ ਖੁਦ ਕਿਸੇ ਨਾ ਕਿਸੇ

ਮਸਲੇ ਤੇ ਫਿਰ ਸਾਂਝੀ ਸਰਗਰਮੀ ਕਰਨ ਲਈ ਮਿਲ ਬੈਠਣਾ ਹੈ। ਹੋਰਾਂ ਨੂੰ ਬੜੀਆਂ ਚੰਗੀਆਂ ਨਸੀਹਤਾਂ ਦਿੱਤੀਆਂ ਨੇ ਕਿ ਸਾਨੂੰ "ਫੁੱਟ ਪਾਊ ਲਾਣੇ" ਭੰਨ ਤੋੜਵਾਦੀ, ਅੱਤਵਾਦੀ ਅਤੇ ਖਾਲਸਤਾਨੀ ਅਤੇ ਹਾਕਮਾਂ ਦੀਆਂ ਜੂਠਾਂ ਦਾ ਸ਼ਬਦ ਪ੍ਰਯੋਗ ਨਹੀਂ ਕਰਨੇ ਚਾਹੀਦੇ।

ਪਰ ਮੈਂ ਸਾਥੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਜਬਰ ਤੇ ਫਿਰਕਾਪ੍ਰਸਤੀ ਵਿਰੋਧੀ ਐਕਸ਼ਨ ਕਮੇਟੀ ਤੇ ਫਿਰ ਫਰੰਟ 'ਚੋਂ ਕਿਉਂ ਲਾਂਭੇ ਹੋ ਗਏ ਸੀ। ਇਕ ਸਾਂਝੇ ਪਲੇਟ ਫਾਰਮ ਤੇ ਉਨ੍ਹਾਂ ਨਾਲ ਰਲ ਕੇ ਕਿਉਂ ਨਾ ਚੱਲੇ ਤੇ ਵੱਖਰਾ ਇਨਕਲਾਬੀ ਏਕਤਾ ਕੇਂਦਰ ਤੇ ਇਨਕਲਾਬੀ ਕੇਂਦਰ ਉਸਾਰਨ ਦੀ ਕੀ ਲੋੜ ਪਈ ਸੀ। ਜਦੋਂ ਕਿ ਜਬਰ ਤੇ ਫਿਰਕਾਪ੍ਰਸਤੀ ਵਿਰੋਧੀ ਫਰੰਟ ਪਹਿਲਾਂ ਹੀ ਸਥਾਪਤ ਹੋ ਚੁੱਕਿਆ ਸੀ।

ਮਲਕੀਤ, ਰਤਨ, ਧੂਰੀ।

ਇਸ ਚਿੱਠੀ ਵਿਚ ਵੀ ਅਤੇ ਬਹੁਤ ਵਾਰ ਆਮ ਗਲਬਾਤ ਵਿਚ ਇਹ ਪ੍ਰਭਾਵ ਉਭਰਦਾ ਹੈ, ਜਿਸ ਤਰ੍ਹਾਂ ਇਨਕਲਾਬੀ ਕੇਂਦਰ ਪੰਜਾਬ ਜਬਰ ਤੇ ਫਿਰਕਾਪ੍ਰਸਤੀ ਵਿਰੋਧੀ ਫਰੰਟ ਦੇ ਵਿਰੋਧ ਵਿਚ ਖੜਾ ਕੀਤਾ ਗਿਆ ਹੈ। ਕੇਂਦਰ ਦੇ ਕਨਵੀਨਰ ਦੀ ਹੈਸੀਅਤ ਵਿਚ ਮੈਂ ਇਹ ਗੱਲ ਬਿਲਕੁਲ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਕੇਂਦਰ ਦੀ ਉਸਾਰੀ ਵੇਲੇ ਵੀ ਤੇ ਹੁਣ ਦੀਆਂ ਨੀਤੀਆਂ ਵਿਚ ਕਿਧਰੇ ਵੀ ਫਰੰਟ ਦੀ ਵਿਰੋਧਤਾ ਸ਼ਾਮਿਲ ਨਹੀਂ। ਜੇਕਰ ਫਰੰਟ ਵਿਚ ਸ਼ਾਮਿਲ ਧਿਰਾਂ ਇਨਕਲਾਬੀ ਕੇਂਦਰ ਪੰਜਾਬ ਵਿਚ ਨਹੀਂ ਵੀ ਹਨ ਤਾਂ ਵੀ ਕੇਂਦਰ ਵਲੋਂ ਕਦੀ ਵੀ ਕਿਸੇ ਬਿਆਨ ਜਾਂ ਕਾਰਵਾਈ ਵਿਚ ਫਰੰਟ ਦੀ ਕਦੀ ਵਿਰੋਧਤਾ ਨਹੀਂ ਕੀਤੀ ਗਈ। ਮੋਗਾ ਵਿਚ ਜਦੋਂ ਫਰੰਟ ਨੇ ਆਪਣਾ ਵਿਸ਼ਾਲ ਸਮਾਗਮ ਕੀਤਾ ਜਿਥੋਂ ਤੱਕ ਮੇਰੀ ਇਤਲਾਹ ਹੈ, ਕੇਂਦਰ ਵਿਚ ਸ਼ਾਮਲ ਧਿਰਾਂ ਨੇ ਉਹਦੀ ਤਿਆਰੀ ਵਿਚ ਪੂਰਾ ਸਹਿਯੋਗ ਦਿਤਾ। ਜਬਰ ਤੇ ਫਿਰਕਾਪ੍ਰਸਤੀ ਦੀਆਂ ਧਾਰਨਾਵਾਂ ਦਾ ਸਾਰਥਕ ਵਿਰੋਧ ਕਰਨਾ ਇਨਕਲਾਬੀ ਕੇਂਦਰ ਪੰਜਾਬ ਦੀ ਬਕਾਇਦਾ ਨੀਤੀਆਂ ਵਿਚੋਂ ਇਕ ਨੀਤੀ ਹੈ ਸਗੋਂ ਕੇਂਦਰ ਤਾਂ ਫਰੰਟ ਦੇ ਸੀਮਤ ਉਦੇਸ਼ ਤੋਂ ਵੀ ਅਗੇ ਵੱਧ ਕੇ ਇਸ ਕਾਰਜ ਨੂੰ ਇਨਕਲਾਬੀ ਕਾਰਜ ਦਾ ਇਕ ਅਟੁੱਟਵਾਂ ਅੰਗ ਸਮਝਦਾ ਹੈ। ਫਰੰਟ ਵਿਚ ਸ਼ਾਮਿਲ ਧਿਰਾਂ ਜੋ ਫਰੰਟ ਤੋਂ ਬਾਹਰ ਆਈਆਂ ਸਨ ਜਾਂ ਕੁਝ ਧਿਰਾਂ ਪਹਿਲਾਂ ਹੀ ਫਰੰਟ ਵਿਚ ਸ਼ਾਮਿਲ ਨਹੀਂ ਸਨ ਹੋਈਆਂ ਜਾਂ ਹੁਣ ਫਰੰਟ ਵਿਚੋਂ ਸਾਥੀ ਬਲਵੰਤ ਮਖੂ ਅਤੇ ਸਾਥੀ ਸਵਰਨ ਦੇ ਬਾਹਰ ਆਉਣ ਨਾਲ ਫਰੰਟ ਵਿਚ ਦੁਫੇੜ ਪਈ ਹੈ, ਤਾਂ ਮੈਂ ਪੂਰੇ ਜ਼ੋਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਕਾਰਨ ਫਰੰਟ ਦੀ ਸੀਮਾਤਾਵਾਂ ਵਿਚੋਂ ਹੀ ਲਭੇ ਜਾਣੇ ਚਾਹੀਦੇ ਹਨ। ਇਨਕਲਾਬੀ ਕੇਂਦਰ ਦੀ ਹੋਂਦ ਇਸਦੀ ਜ਼ਿਮੇਵਾਰ ਨਹੀਂ ਕਹੀ ਜਾ ਸਕਦੀ। ਇਨਕਲਾਬੀ ਕੇਂਦਰ ਦਾ ਵੱਡਾ ਨਿਸ਼ਾਨਾ ਇਨਕਲਾਬ ਦੀ ਗੱਲ ਲੋਕਾਂ ਵਿਚ ਲਿਜਾ ਕੇ ਇਨਕਲਾਬ ਦਾ ਸਹਾਈ ਹੋਣਾ, ਇਨਕਲਾਬੀ ਧਿਰਾਂ ਦੇ ਵਖਰੇਵਿਆਂ ਨੂੰ ਸੁਲਝਾਣ ਲਈ ਭਰਾਤਰੀ ਵਾਤਾਵਰਨ ਵਾਲਾ ਇਕ ਥੜ੍ਹਾ ਮੁਹੀਆ ਕਰਨਾ, ਇਨਕਲਾਬੀ ਸਾਹਿਤ ਅਤੇ ਸਭਿਆਚਾਰ ਨੂੰ ਲੋਕਾਂ ਤਕ ਲਿਜਾਣਾ ਅਤੇ ਘੱਟ ਤੋਂ ਘੱਟ ਸਹਿਮਤੀ ਵਾਲੇ ਸਾਂਝੇ ਪ੍ਰੋਗਰਾਮਾਂ ਨੂੰ ਉਲੀਕਣਾ ਹੈ। ਕਿਸੇ ਵੀ ਇਨਕਲਾਬੀ ਧਿਰ ਦੇ ਕਿਸੇ ਵੀ ਪ੍ਰੋਗਰਾਮ ਦੀ ਵਿਰੋਧਤਾ ਕਰਨਾ ਕੇਂਦਰ ਦੇ ਕਿਸੇ ਵੀ ਪ੍ਰੋਗਰਾਮ ਦਾ ਕਦੀ ਕੋਈ ਨਿਸ਼ਾਨਾ ਨਹੀਂ ਹੋ ਸਕਦਾ।

---

ਇਕ ਰੀਪੋਰਟ

## ਇਨਕਲਾਬੀ ਕੇਂਦਰ ਪੰਜਾਬ ਦਾ ਸਾਲਾਨਾ ਸਮਾਗਮ– ਇਨਕਲਾਬੀ ਕਾਫਲੇ ਨੂੰ ਇਕ ਨਵੀਂ ਪ੍ਰੇਰਨਾ

23-24 ਜਨਵਰੀ ਇਨਕਲਾਬੀ ਕੇਂਦਰ ਪੰਜਾਬ ਦਾ ਸੂਬਾਈ ਇਜਲਾਸ ਦੇਸ਼ ਭਗਤ ਹਾਲ ਜਲੰਧਰ ਵਿਚ ਹੋਇਆ। ਇਹ ਪੰਜਾਬ ਦੇ ਇਨਕਲਾਬੀਆਂ ਦਾ ਇਕ ਇਜਲਾਸ ਸੀ। ਜਲੰਧਰ ਬਸ ਸਟੈਂਡ ਤੇ ਉਤਰਦਿਆਂ ਹੀ ਇਸ ਗੱਲ ਦਾ ਅਹਿਸਾਸ ਹੋ ਜਾਂਦਾ ਸੀ ਕਿ ਇਸ ਸ਼ਮਾਗਮ ਲਈ ਵਿਸ਼ੇਸ਼ ਤਿਆਰੀ ਕੀਤੀ ਗਈ ਹੈ। ਥਾਂ ਥਾਂ ਤੇ ਲਾਲ ਸ਼ਾਹੀ ਨਾਲ ਇਨਕਲਾਬੀ ਨਾਅਰੇ, ਆਉਣ ਵਾਲੇ ਡੈਲੀਗੇਟਾਂ ਨੂੰ ਜੀ ਆਇਆਂ ਆਖ ਰਹੇ ਸਨ। ਇਹ ਨਾਅਰੇ ਸਨ:–

o ਲਾਲ ਝੰਡੇ ਦੀ ਇਹ ਆਵਾਜ਼,
ਸੜਣ ਨਹੀਂ ਦੇਣਾ ਇਹ ਪੰਜਾਬ

o ਸੰਨ 47 ਬਣਨ ਨਹੀਂ ਦੇਣਾ,
ਹਿੰਦੂ ਸਿੱਖ ਨੂੰ ਲੜਨ ਨਹੀਂ ਦੇਣਾ

o ਇਨਕਲਾਬੀ ਕੇਂਦਰ ਪੰਜਾਬ ਜ਼ਿੰਦਾਬਾਦ
ਇਨਕਲਾਬ ਜ਼ਿੰਦਾਬਾਦ

o ਇਨਕਲਾਬੀ ਸ਼ਕਤੀਆਂ ਦਾ ਏਕਾ, ਜ਼ਿੰਦਾਬਾਦ।

ਡੈਲੀਗੇਟ ਇਜਲਾਸ ਵਿਚ ਪਿਛਲੇ ਸਾਲ ਦੀ ਰੀਵੀਊ ਰੀਪੋਰਟ ਜਦੋਂ ਪੜ੍ਹੀ ਗਈ ਤਾਂ ਇਸ ਗੱਲ ਉਤੇ ਕਾਫੀ ਬਹਿਸ ਹੋਈ ਕਿ ਕੇਂਦਰ ਦੀ ਪ੍ਰਤੀਬੱਧਤਾ ਵਿਚੋਂ, ਮਾਰਕਸਵਾਦ, ਲੈਨਿਨਵਾਦ ਤੇ ਮਾਓ ਵਿਚਾਰਧਾਰਾ ਦਾ ਧਾਰਨੀ ਹੋਣ ਦਾ ਮੱਦ ਕੱਢਿਆ ਜਾਏ ਕਿ ਨਾ? ਬਹਿਸ ਬਾਅਦ ਇਹੋ ਫੈਸਲਾ ਹੋਇਆ ਕਿ ਪ੍ਰਤੀਬੱਧਤਾ ਵਿਚ

ਵਿਗਿਆਨਿਕ ਸੋਚ ਦਾ ਧਾਰਨੀ ਹੋਣਾ ਹੀ ਕਾਫੀ ਹੈ, ਕਿਉਂਕਿ ਪਹਿਲੋਂ ਵਾਲੀ ਪ੍ਰਤੀਬੱਧਤਾ ਇਕ ਪਾਰਟੀ ਦੀ ਹੁੰਦੀ ਹੈ, ਇਕ ਫਰੰਟ ਦੀ ਨਹੀਂ ਹੁੰਦੀ। ਕੇਂਦਰ ਨੂੰ ਇਕ ਸਿਆਸੀ ਫਰੰਟ ਦਾ ਰੂਪ ਹੀ ਇਖਤਿਆਰ ਕਰਨਾ ਹੈ। ਇਹ ਸੁਝਾਅ ਕੇਂਦਰ ਤੋਂ ਬਾਹਰ ਜਿਹੜੀਆਂ ਧਿਰਾਂ ਹਨ ਉਹਨਾਂ ਵਲੋਂ ਵੀ ਆਇਆ ਸੀ।

○ ਹੋਰ ਫੈਸਲਾ ਜੋ ਡੈਲੀਗੇਟ ਇਜਲਾਸ ਵਿਚ ਹੋਇਆ ਉਹ ਕੇਂਦਰ ਦੇ ਜਥੇਬੰਦਕ ਢਾਂਚੇ ਬਾਰੇ ਸੀ। ਕੇਂਦਰ ਦੀ ਬਾਕਾਇਦਾ ਮੈਂਬਰਸ਼ਿਪ ਹੋਵੇਗੀ। ਮੈਂਬਰ ਹੀ ਪਹਿਲੇ ਇਲਾਕਾ ਕਮੇਟੀ ਚੁਣਨਗੇ। ਇਲਾਕਾ ਕਮੇਟੀਆਂ ਤੇ ਅਧਾਰਤ ਜ਼ਿਲਾ ਕਮੇਟੀ ਹੋਵੇਗੀ। ਸੂਬਾ ਕਮੇਟੀ ਡੈਲੀਗੇਟ ਸਾਲਾਨਾ ਇਜਲਾਸ ਵਿਚ ਮੈਂਬਰਾਂ ਵਿਚੋਂ ਹੀ ਚੁਣੀ ਜਾਏਗੀ। ਸੂਬਾ ਕਮੇਟੀ ਕੋਲ ਅਗੋਂ ਇਖਤਿਆਰ ਹੋਵੇਗਾ ਕਿ ਉਹ ਕਿਸੇ ਉਸ ਧਿਰ ਦਾ ਨੁਮਾਇੰਦਾ ਆਪਣੇ ਵਿਚ ਸ਼ਾਮਲ ਕਰ ਲਵੇ, ਜਿਸਦੀ ਨੁਮਾਇੰਦਗੀ ਚੁਣੀ ਹੋਈ ਸੂਬਾ ਕਮੇਟੀ ਵਿਚ ਨਹੀਂ ਹੋਈ। ਇਹ ਛੋਟ ਇਸ ਕਰਕੇ ਦਿਤੀ ਗਈ ਹੈ, ਤਾਂ ਜੋ ਇਨਕਲਾਬੀਆਂ ਦੀ ਕੋਈ ਧਿਰ ਜੋ ਆਪਣੇ ਵਿਧਾਨ ਅਨੁਸਾਰ ਦੂਹਰੀ ਮੈਂਬਰਸ਼ਿਪ ਨਹੀਂ ਕਰ ਸਕਦੀ, ਉਹ ਧਿਰ ਦੇ ਤੌਰ ਤੇ ਹੀ ਕੇਂਦਰ ਦਾ ਮੈਂਬਰ ਬਣੇ ਅਤੇ ਇਹਦੀ ਸੂਬਾ ਕਮੇਟੀ ਵਿਚ ਉਹਦਾ ਮੈਂਬਰ ਨਾਮਜ਼ਦ ਹੋ ਸਕੇ।

○ ਇਨਕਲਾਬੀ ਕੇਂਦਰ ਮੁੱਖ ਤੌਰ ਤੇ ਇਕ ਕੋਆਰਡੀਨੇਸ਼ਨ ਵਾਲਾ ਅਦਾਰਾ ਹੋਵੇਗਾ। ਭਾਵੇਂ ਇਹ ਆਪਣੀਆਂ ਆਜ਼ਾਦ ਕਾਰਵਾਈਆਂ ਵੀ ਕਰੇਗਾ।

○ ਇਹ ਇਨਕਲਾਬ ਦਾ ਸਹਾਈ ਹੋਵੇਗਾ।

○ ਇਹ ਇਨਕਲਾਬੀਆਂ ਵਿਚ ਇਕ ਭਰਾਤਰੀ ਵਾਤਾਵਰਨ ਸਿਰਜੇਗਾ।

**ਜਲੰਧਰ ਸ਼ਹਿਰ ਵਿਚ ਠਾਠਾਂ ਮਾਰਦਾ ਹਜ਼ਾਰਾਂ ਦਾ ਲਾਲ ਜਲੂਸ:**

ਪਿਛਲੇ ਸਾਲ ਵਾਂਗ 24 ਜਨਵਰੀ ਅਜਲਾਸ ਦੀ ਖੁੱਲ੍ਹੀ ਸਿਆਸੀ ਕਾਨਫਰੰਸ ਬਾਅਦ ਇਕ ਪ੍ਰਭਾਵਸ਼ਾਲੀ ਜਲੂਸ ਜਿਸ ਵਿਚ ਵੱਡੀ ਗਿਣਤੀ ਵਿਚ ਔਰਤਾਂ ਦੀ ਵੀ ਸ਼ਮੂਲੀਅਤ ਸੀ, ਜਲੰਧਰ ਦੇ ਬਾਜ਼ਾਰਾਂ ਵਿਚ ਕਢਿਆ ਗਿਆ। ਲਾਲ ਝੰਡਿਆਂ ਦੀ ਭਰਮਾਰ ਨੇ ਇਸ ਜਲੂਸ ਦੀ ਸਹੀ ਤੌਰ ਤੇ ਇਕ ਇਨਕਲਾਬੀ ਦਿੱਖ ਬਣਾਈ।

**○ ਸਭਿਆਚਾਰਕ ਪਰੋਗਰਾਮ**

24 ਜਨਵਰੀ 7.30 ਵਜੇ ਰਾਤ ਤੋਂ ਅਗਲੀ ਸਵੇਰ ਤਕ ਇਕ ਇਨਕਲਾਬੀ ਸਭਿਆਚਾਰਕ ਪਰੋਗਰਾਮ ਹੋਇਆ। ਨਾਟਕਾਂ ਵਿਚ ਪੁੰਜ ਕਲਿਆਣੀ, ਗਰੀਬ ਲੋਕਾਂ ਦੀ ਕਹਾਣੀ ਨੇ ਪਹਿਲੇ ਹੀ ਦਰਸ਼ਕਾਂ ਨੂੰ ਇਕ ਇਨਕਲਾਬੀ ਮਾਹੌਲ ਵਿਚ ਲੈ ਆਂਦਾ। ਅੱਜ ਦਾ ਸਮਾਂ ਸਿਰ ਝੁਕਾਉਣ ਦਾ ਨਹੀਂ; ਬਗਾਵਤ ਦਾ ਹੈ। ਨਾਟਕ ਵਿਚ ਇਹ ਸੰਦੇਸ਼ ਬਿਲਕੁਲ ਸਪੱਸ਼ਟ ਸੀ। ਦੂਸਰਾ ਨਾਟਕ 'ਜਜ਼ਬਿਆਂ ਦੇ ਆਰ ਪਾਰ' ਇਕ ਬੰਗਾਲੀ ਕਹਾਣੀ ਤੇ ਆਧਾਰਤ ਸੀ। ਇਕ ਪੁਲਸ ਅਫਸਰ ਦੀ ਕਹਾਣੀ ਸੀ, ਜੋ ਆਪਣੀ ਜ਼ਮੀਰ ਦੀ ਆਵਾਜ਼ ਸੁਣਕੇ ਲੋਕ ਘੋਲਾਂ ਦੇ ਨਾਇਕਾਂ ਉਤੇ ਦਮਨ ਕਰਨ ਤੋਂ ਇਨਕਾਰੀ ਹੁੰਦਾ ਹੈ ਅਤੇ ਆਪਣੀ ਪੇਟੀ ਲਾਹ ਕੇ ਅਫਸੋਸ ਵਜੋਂ ਵੱਡੇ ਅਫਸਰ ਦੇ ਹਵਾਲੇ ਕਰਦਾ ਹੈ। ਕੁਰਬਾਨੀ ਦੇ ਨਾਲ ਨਾਲ ਅਦਾਕਾਰੀ ਅਤੇ ਪੇਸ਼ਕਸ਼ ਵਜੋਂ ਵੀ ਇਹ ਬਹੁਤ ਹੀ ਵਧੀਆ ਨਾਟਕ ਸੀ। ਕੇਵਲ ਧਾਲੀਵਾਲ ਨੇ ਇਹਦੀ ਨਿਰਦੇਸ਼ਨਾ ਕੀਤੀ ਸੀ। ਤੀਸਰਾ ਨਾਟਕ ਸ਼ਹੀਦ ਭਗਤ ਸਿੰਘ ਦੀ ਜੀਵਨੀ ਉਤੇ ਸੀ। ਪ੍ਰੋ. ਦੀਦਾਰ ਸਿੰਘ ਦੀ ਭਗਤ ਸਿੰਘ ਦੀ ਜੀਵਨੀ ਉਤੇ ਲਿਖੀ ਕਵਿਤਾ ਦੀ ਕਿਤਾਬ ਤੋਂ ਇਹ ਨਾਟਕ ਆਧਾਰਤ ਸੀ। ਜਿਸ ਵਿਚ ਸਤਵਿੰਦਰ ਸੋਨੀ ਦੀ ਅਦਾਕਾਰੀ ਅਤੇ ਰੰਜੀਤ ਅਤੇ ਮਸੀਹ ਦੀ ਕੋਰਸ ਵਿਰਾਗਾਇਕੀ ਕਾਫੀ ਖਿੱਚ ਰੱਖਦੀ ਸੀ। ਸਤਵਿੰਦਰ ਸੋਨੀ ਨੇ ਇਸ ਨਾਟਕ ਦੀ ਸਕਰਿਪਟ ਅਤੇ ਨਿਰਦੇਸ਼ਨਾ ਕੀਤੀ ਸੀ ਤੇ ਨਾਟਕ ਦਾ ਨਾਂ 'ਪੰਜਾਬ ਦਾ ਜਾਇਆ' ਰਖਿਆ ਸੀ। ਅਗਲਾ ਨਾਟਕ ਅਜ ਦੀ ਪੰਜਾਬ ਦੀ ਸਥਿਤੀ ਤੇ 'ਧੂੰਆਂ' ਸੀ, ਜਿਸਨੂੰ ਦਰਸ਼ਕਾਂ ਨੇ ਪੂਰੀ ਤਰ੍ਹਾਂ ਮਾਣਿਆ। ਚੋਹਲਾ ਸਾਹਿਬ ਦੀ ਟੀਮ ਵਲੋਂ ਨਾਟਕ 'ਗਦਰ ਦੀ ਗੂੰਜ' ਵੀ ਇਕ ਵਧੀਆ ਕੋਸ਼ਿਸ਼ ਸੀ। ਮਾਛੀਵਾੜਾ ਗਰੁੱਪ ਵਲੋਂ 'ਹਰ ਇਕ ਨੂੰ ਜੀਣ ਦਾ ਹੱਕ ਹੈ' ਵੀ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਗਿਆ। ਪੰਜਾਬ ਦੀ ਸਥਿਤੀ ਤੇ ਇਕ ਨਾਟਕ 'ਤਸਵੀਰਾਂ' ਜਿਸਦੀ ਨਿਰਦੇਸ਼ਨਾ ਨਰਿੰਦਰ ਸਾਂਘੀ ਨੇ ਕੀਤੀ, ਉਹ ਵੀ ਆਪਣਾ ਪ੍ਰਭਾਵ ਪੂਰੀ ਤਰ੍ਹਾਂ ਜਮਾ ਕੇ ਗਿਆ। ਇਕ ਛੋਟੇ ਜਿਹੇ ਨਾਟਕ 'ਪਾਪਾ ਮੈਨੂੰ ਹਿੰਦੋਸਤਾਨ ਲੈ ਦੇ' ਨੂੰ ਵੀ ਪੂਰੀ ਤਰ੍ਹਾਂ ਸਲਾਹਿਆ ਗਿਆ। ਇਸ ਵਿਚ ਬੱਚੇ ਦੀ ਜ਼ਿਦ ਤੇ ਜਦੋਂ ਹੀਰਾ ਸਿੰਘ ਰੰਧਾਵਾ ਹਿੰਦੋਸਤਾਨ ਦੇ ਰੂਪ ਵਿਚ ਸਟੇਜ ਤੇ ਆਇਆ, ਦਰਸ਼ਕਾਂ ਨੇ ਆਪ ਮੁਹਾਰੇ ਸ਼ਲਾਘਾ ਵਿਚ ਤਾੜੀਆਂ ਮਾਰ ਕੇ ਆਪਣੇ ਜਜ਼ਬਾਤ ਪ੍ਰਗਟਾਏ। ਫੌਜਣ ਨਾਟਕ ਨੇ ਇਸਤਰੀ ਦੇ ਹੱਕ ਵਿਚ ਆਪਣੀ ਪੂਰੀ ਆਵਾਜ਼ ਉਠਾਈ। ਅਖੀਰਲਾ ਨਾਟਕ ਜੋ ਸਵੇਰੇ 5 ਵਜੇ ਖੇਡਿਆ ਗਿਆ ਉਹ 'ਇਕੋ ਮਿੱਟੀ ਦੇ ਪੁੱਤ' ਸੀ। ਇਸ ਨਾਟਕ ਨੇ ਵੀ ਭਰਪੂਰ ਸ਼ਲਾਘਾ ਲਈ ਅਤੇ ਕਲਾਕਾਰ ਗੁਲਸ਼ਨ ਨੇ ਆਪਣੀ ਅਦਾਕਾਰੀ ਨਾਲ ਦਰਸ਼ਕਾਂ ਨੂੰ ਬੰਨ੍ਹਕੇ ਰਖਿਆ। ਗੀਤਾਂ ਵਿਚ ਮੁਖਤਿਆਰ ਜਫਰ ਤੇ ਪਾਰਟੀ ਬਠਿੰਡਾ ਲੋਕ ਸੰਗੀਤ ਮੰਡਲੀ ਅਤੇ ਅੰਮ੍ਰਿਤਸਰ ਸਕੂਲ ਆਫ ਡਰਾਮਾ ਨੇ ਐਕਸ਼ਨ ਗੀਤਾਂ ਰਾਹੀਂ ਸਟੇਜ ਉਤੇ ਪੂਰੀ ਰੌਣਕ ਰੱਖੀ। 9 ਘੰਟੇ ਦਾ ਇਹ ਪ੍ਰੋਗਰਾਮ ਇਨਕਲਾਬੀ ਸਭਿਆਚਾਰ ਵਿਚ ਇਕ ਮੀਲ ਪੱਥਰ ਸੀ।

25 ਤਰੀਖ ਸਵੇਰੇ 5.30 ਵਜੇ ਜਦੋਂ ਸਮਾਗਮ

ਖਤਮ ਹੋਇਆ ਤਾਂ ਦੋ ਪੂਰੇ ਦਿਨਾਂ ਅਤੇ ਰਾਤਾਂ ਦੀ ਥਕਾਵਟ ਦੇ ਬਾਵਜੂਦ ਇਨਕਲਾਬੀ ਕਾਰਕੁਨਾਂ ਵਿਚ ਇਕ ਵੱਡਾ ਉਤਸ਼ਾਹ ਸੀ। ਸਭ ਦਾ ਪ੍ਰਭ ਵ ਸੀ।

o ਕੇਂਦਰ ਹੁਣ ਇਕ ਮਜ਼ਬੂਤ ਸੰਸਥਾ ਦੀ ਸ਼ਕਲ ਸਥਪਤ ਕਰ ਸਕਿਆ ਹੈ।

o ਜਿਹੜੀਆਂ ਇਨਕਲਾਬੀ ਧਿਰਾਂ ਹਾਲੇ ਕੇਂਦਰ ਤੋਂ ਬਾਹਰ ਹਨ, ਉਹਨਾਂ ਨੂੰ ਵਿਚ ਲਿਆਉਣ ਦੇ ਪੂਰੇ ਯਤਨ ਕੀਤੇ ਜਾਣਗੇ।

o ਇਨਕਲਾਬੀ ਕੈਡਰ ਦੀ ਪੜ੍ਹਾਈ ਕੇਂਦਰ ਆਪਣੇ ਜ਼ਿਮੇਂ ਲਵੇਗਾ।

o ਲੋਕ ਘੋਲਾਂ ਵਿਚ ਕੇਂਦਰ ਵੱਧ ਤੋਂ ਵੱਧ ਹਿੱਸਾ ਲਵੇਗਾ ਤੇ ਉਹਦਾ ਯਤਨ ਹੋਵੇਗਾ ਕਿ ਇਨਕਲਾਬੀ ਧਿਰਾਂ ਦੀ ਇਹਨਾਂ ਲੋਕ ਘੋਲਾਂ ਵਿਚ ਪੂਰੀ ਏਕਤਾ ਰਹੇ।

o ਔਰਤਾਂ ਦੇ ਫਰੰਟ ਤੇ ਕੇਂਦਰ ਇਨਕਲਾਬੀ ਧਿਰਾਂ ਨੂੰ ਅਗਵਾਈ ਦੇਵੇਗਾ।

o ਇਨਕਲਾਬ ਦੇ ਪ੍ਰਚਾਰ ਨੂੰ ਵੱਧ ਤੋਂ ਵੱਧ ਲੋਕਾਂ ਤਕ ਪੁਚਾਣ ਲਈ ਜ਼ਿਥੇ ਕਾਨਫਰੰਸ਼ਾਂ ਅਤੇ ਰੈਲੀਆਂ ਕੀਤੀਆਂ ਜਾਣਗੀਆਂ। ਉਥੇ ਲੋਕ ਘੋਲਾਂ ਵਲ ਵਿਸ਼ੇਸ਼ ਤੌਰ ਤੇ ਧਿਆਨ ਦਿਤਾ ਜਾਏਗਾ। /ਇਕ ਡੈਲੀਗੇਟ ਵਲੋਂ

---

## ਇਨਕਲਾਬੀ ਸ਼ਫਾਂ ਨੂੰ ਸੰਬੋਧਤ ਇਕ ਖਤ

ਪੰਜਾਬ ਦੀ ਮੌਜੂਦਾ ਅਤਿ ਨਾਜ਼ਕ ਹਾਲਤ ਤੋਂ ਹਰ ਸੂਝਵਾਨ, ਇਮਾਨਦਾਰ ਅਤੇ ਇਨਕਲਾਬੀ ਤਾਕਤਾਂ ਚਿੰਤਤ ਹਨ। ਪਰ ਪੰਜਾਬੀ ਦੀਆਂ ਸਾਰੀਆਂ ਹਕੂਮਤੀ ਰਾਜ-ਨੀਤਿਕ ਪਾਰਟੀਆਂ ਉਨੀ ਇੱਕੀ ਦੇ ਫਰਕ ਨਾਲ ਇਕੋ ਹੀ ਤੋਤਾ ਰੱਟ "ਦੇਸ਼ ਦੀ ਏਕਤਾ ਅਤੇ ਆਖੰਡਤਾ" ਦਾ ਅਲਾਪ ਕਰ ਰਹੀਆਂ ਹਨ। ਭਾਰਤ ਦੇਸ਼ ਦੇ ਲੋਕਾਂ ਦੀ ਮੁਕਤੀ ਨੂੰ ਸਮਰਪਤ ਇਨਕਲਾਬੀ ਵਿਅਕਤੀ ਅਤੇ ਇਨਕਲਾਬੀ ਗਰੁੱਪ ਵੀ ਪੰਜਾਬ ਦੀ ਸੰਕਟਗ੍ਰਸਤ ਸਥਿਤੀ ਬਾਰੇ ਇਕ ਸੁਰ ਨਹੀਂ ਹਨ। ਜਿਹੜਾ ਕਿ ਬਹੁਤ ਹੀ ਗੰਭੀਰਤਾ ਵਾਲਾ ਸੁਆਲ ਹੈ। ਇਨ੍ਹਾਂ ਵਿਚੋਂ ਕਈ ਤਾਂ ਸਿਰਫ ਫਿਰਕੂ ਦਹਿਸ਼ਤਗਰਦੀ ਦੇ ਵਿਰੋਧ ਕਰਨ ਤੱਕ ਹੀ ਸੀਮਤ ਹਨ। ਜਦੋਂ ਕਿ ਕੁਝ ਕੁ ਸਿਰਫ ਸਰਕਾਰੀ ਜਬਰ ਦਾ ਖਿਲਾਫ ਹੀ ਲੜਾਈ ਸੇਧਤ ਕਰੀ ਬੈਠੇ ਹਨ। ਜਦੋਂ ਕਿ ਇਹ ਇਕ ਅਟੱਲ ਸਚਾਈ ਹੈ ਕਿ ਮਿਹਨਤੀ ਲੋਕਾਂ ਲਈ ਦੋਨੋਂ ਕਿਸਮ ਦੀ ਦਹਿਸ਼ਤਗਰਦੀ ਨੁਕਸਾਨਦੇਹ ਸਾਬਤ ਹੋ ਰਹੀ ਹੈ। ਕੁਝ ਇਨਕਲਾਬੀ ਗਰਪ ਤਾਂ ਇਹ ਵੀ ਭੁੱਲ ਗਏ ਹਨ ਕਿ ਉਹਨਾਂ ਦਾ ਆਪਣਾ ਵੀ ਕੋਈ ਨਿਸ਼ਾਨਾ ਹੈ ਜਾਂ ਨਹੀਂ। ਉਹ ਸਿਰਫ ਬਾਕੀ ਧਿਰਾਂ ਵਲੋਂ ਛੇੜੀ ਲੜਾਈ ਦੀ ਹਮਾਇਤ ਕਰਨ ਤੱਕ ਹੀ ਸੀਮਤ ਹੋ ਗਏ ਹਨ। ਉਹ ਉਹਨਾਂ ਦੇ ਪ੍ਰੋਗਰਾਮਾਂ ਨੂੰ ਹੀ ਕਾਮਯਾਬ ਕਰਨ ਵਿਚ ਦਿਨ ਰਾਤ ਇਕ ਕਰ ਰਹੇ ਹਨ। ਜਦੋਂ ਕਿ ਉਨ੍ਹਾਂ ਦੀ ਆਪਣੀ ਮੰਜ਼ਲ ਇਨਕਲਾਬ ਲੜ ਰਹੀਆਂ ਸਮਰਾਜੀ ਧਿਰਾਂ ਤੋਂ ਬਿਲਕੁਲ ਉਲਟ ਹੈ। ਪਰ ਇਨਕਲਾਬ ਦੇ ਸੰਘਰਸ਼ ਵਿਚ ਹਿਸਾ ਪਾਉਣੋਂ ਉਹ ਆਪਣੀ ਕਾਰਜ ਵਿਉਂਤ ਵਿਚੋਂ ਖਾਰਜ ਕਰ ਗਏ ਲਗਦੇ ਹਨ। ਦੂਸਰੇ ਪਾਸੇ ਕੁਝ ਉਹ ਵੀ ਹਨ ਜਿਹੜੇ ਅੱਤ-ਵਾਦੀਆਂ ਦਾ ਵਿਰੋਧ ਕਰਦੇ 2 ਸਰਕਾਰੀ ਬੋਲੀ ਬੋਲਣ ਤੱਕ ਚਲੇ ਗਏ ਹਨ। ਕਹਿਣ ਤੋਂ ਭਾਵ ਇਨਕਲਾਬ ਦੇ ਸੰਘਰਸ਼ ਬਾਰੇ ਇਨਕਲਾਬੀ ਗਰੁੱਪ ਚੁੱਪ ਹੀ ਧਾਰ ਗਏ ਹਨ। ਕਿਸੇ ਪਾਸੇ ਵਿਦਿਆਰਥੀ ਜਥੇਬੰਦੀ ਜਾਂ ਨੌਜੁਆਨ ਜਥੇਬੰਦੀ ਦੀ ਉਸਾਰੀ ਹੁੰਦੀ ਨਜ਼ਰ ਨਹੀਂ ਆਉਂਦੀ ਨਾ ਹੀ ਇਨ੍ਹਾਂ ਧਿਰਾਂ ਵਿਚ ਏਕਤਾ ਆਉਂਦੀ ਨਜ਼ਰ ਹੀ ਆਉਂਦੀ ਹੈ। ਪਿਛਲੇ ਬੀਤੇ ਸਮੇਂ ਵਿਚ ਗਰੁੱਪਾਂ ਦੀ ਗਿਣਤੀ ਵਧਣ ਤੋਂ ਸਿਵਾ ਹੋਰ ਕੋਈ ਤਰੱਕੀ ਨਹੀਂ ਹੋਈ ਜਦੋਂ ਕਦੀ ਕਿਸੇ ਗਰੁੱਪ ਦਾ ਕੰਮ ਜਨਤਕ-ਜਥੇਬੰਦੀਆਂ ਵਿਚ ਫੈਲਦਾ ਨਜ਼ਰ ਆਉਂਦਾ ਹੈ ਤਾਂ ਉਸ ਗਰੁੱਪ ਵਿਚਲੇ ਆਗੂ (ਹੇਠਲੀ ਪੱਧਰ ਦੇ) ਆਪਣੀ ਚੌਧਰ ਲਈ ਹੱਥ ਪੈਰ ਮਾਰਦ ਹਨ ਜਦੋਂ ਉਹ ਇਸ ਮਿਸ਼ਨ ਵਿਚ ਸਫਲ ਨਹੀਂ ਹੁੰਦੇ ਫਿਰ ਬੁਨਿਆਦੀ ਮਤਭਦ ਦਾ ਬਹਾਨਾ ਬਣਾ ਕੇ ਆਪਣੀ ਢਾਈ ਇੱਟਾਂ ਦੀ ਮਟੀ ਬਣਾ ਲੈਂਦੇ ਹਨ ਅਤੇ ਹੇਠਲੀਆਂ ਸਫਾਂ ਨੂੰ ਪਿਛਲੀਆਂ ਗੱਲਾਂ ਤੋਂ ਉਲਟ ਨਵੇਂ ਫੈਸਲੇ ਦੱਸ ਕੇ ਆਪਣ ਨਾਲ ਗੰਡਣ ਦੀ ਕੋਸ਼ਿਸ਼ ਕਰਦੇ ਹਨ। ਇਸ ਤਰ੍ਹਾਂ ਕਰਨ ਨਾਲ ਕੁਝ ਸਾਥੀ ਇਕ ਦੂਜੇ ਨਾਲ ਜੁੜ ਜਾਂਦੇ ਹਨ ਅਤੇ ਕੁਝ ਨਿਰਾਸ਼ ਹੋ ਕੇ ਘਰ ਬੈਠ ਜਾਂਦੇ ਹਨ। ਇਹ ਇਨਕਲਾਬੀ ਗਰੁੱਪਾਂ ਦਾ ਪਿਛਲਾ ਅਮਲ ਹੈ। ਆਉਣ ਵਾਲੇ ਸਮੇਂ ਬਾਰੇ ਕੁਝ ਕਹਿਣਾ ਮੁਸ਼ਕਲ ਹੈ। ਸਾਰੇ ਇਨਕਲਾਬੀ ਗਰੁੱਪਾਂ ਨੂੰ ਆਪਣੀਆਂ ਨਿਜੀ ਮਤਭੇਦਾਂ ਤੋਂ ਉਪਰ ਉਠ ਕੇ ਸਚੇ ਮਨੋਂ ਇਨਕ-ਲਾਬੀ ਉਭਾਰ ਲਈ ਇਕ ਪਲੇਟ ਫਾਰਮ ਤੇ ਇਕੱਠੇ ਹੋਣ ਨਾਲ ਹੀ ਸ਼ਹੀਦਾਂ ਦੇ ਸੁਪਨੇ ਸਾਕਾਰ ਹੋ ਸਕਦੇ ਹਨ ਨਹੀਂ ਤਾਂ ਉਹ ਦਿਨ ਦੂਰ ਨਹੀਂ ਜਦੋਂ ਲੋਕੀਂ ਤੁਹਾਨੂੰ ਮੂੰਹ ਤੱਕ ਨਹੀਂ ਲਾਉਣਗੇ।

ਗੁਰਸ਼ਰਨ ਭਾਅ ਜੀ ਨੇ ਪਿਛਲੇ ਸਮੇਂ ਵਿਚ ਇਨਕਲਾਬੀ ਤਾਕਤਾਂ ਨੂੰ ਇਕਮੁੱਠ ਕਰਨ ਲਈ ਸ਼ਲਾਘਾ-ਯੋਗ ਉਪਰਾਲਾ ਜੁਟਾਇਆ ਸੀ ਪਰ ਇਹ ਉਹਨਾਂ ਦੇ ਵਸ ਦਾ ਰੋਗ ਨਹੀਂ। ਇਨਕਲਾਬ ਸਿਰਫ ਸਿਆਸੀ ਪਾਰਟੀ ਹੀ ਕਰ ਸਕਦੀ ਹੈ ਨਿਜੀ ਵਿਅਕਤੀਆਂ ਦਾ ਇਕੱਠ ਨਹੀਂ। ਸੋ ਭਾਅ ਜੀ ਨੂੰ ਏਕਤਾ ਕੇਂਦਰ ਤੋਂ ਖੈਹੜਾ ਛੁਡਾ ਕੇ ਇਨਕਲਾਬੀ ਨਾਟਕਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਜੋ ਕਿ ਇਨਕਲਾਬੀ ਉਭਾਰ ਦਾ ਇਕ ਅਨਿਖੜਵਾਂ ਅੰਗ ਹੈ।

ਵਲੋਂ : ਲੋਕਾਂ ਦੀ ਮੁਕਤੀ ਦਾ ਚਾਹਵਾਨ
ਇਕ ਨਿਮਾਣਾ ਪਾਠਕ

ਕਹਾਣੀ

## ਸਟਾਰ

ਮਿੱਤਰ ਸੈਨ ਮੀਤ

ਜਿਉਂ ਜਿਉਂ ਸੂਰਜ ਦੀ ਗਰਦਨ ਉੱਚੀ ਹੁੰਦੀ ਜਾ ਰਹੀ ਸੀ ਤਿਉਂ ਤਿਉਂ ਉਹਨਾਂ ਦੇ ਹੌਂਸਲੇ ਪਸਤ ਹੁੰਦੇ ਜਾ ਰਹੇ ਸਨ।

ਭੋਗ ਪੈਣ ਵਿਚ ਸਾਰੇ ਦੋ ਕੁ ਘੰਟੇ ਬਾਕੀ ਸਨ ਪਰ ਪੁੱਜਣ ਵਾਲੇ ਮਹਿਮਾਨਾਂ ਦੀ ਗਿਣਤੀ ਸੌ ਤੱਕ ਵੀ ਨਹੀਂ ਸੀ ਅੱਪੜੀ।

ਪ੍ਰੀਤਮ ਅਤੇ ਉਸਦੇ ਦੋਸਤ ਸਾਰੀ ਰਾਤ ਅੱਖ ਨਹੀਂ ਸੀ ਝਪਕ ਸਕੇ। ਪ੍ਰਬੰਧ ਵਿਚ ਥੋੜੀ ਜਿਹੀ ਗੜਬੜ ਵੀ ਹੋ ਗਈ ਤਾਂ ਸਭ ਗੁੜ-ਗੋਬਰ ਹੋ ਜਾਣਾ ਸੀ।

ਇਹ ਗੁਰਮੁਖ ਸਿੰਘ ਦੀ ਪਹਿਲੀ ਬਰਸੀ ਸੀ। ਉਹ ਕੋਈ ਕਾਇਰਾਂ ਵਾਲੀ ਮੌਤ ਮਰਿਆ ਥਾਣੇਦਾਰ ਨਹੀਂ ਸੀ ਕਿ ਉਸਦੇ ਵਾਰਸਾਂ ਨੂੰ ਮੂੰਹ ਲਕੋਣਾ ਪਏ। ਉਹ 'ਮਾਸੂਮਾਂ' ਲਈ ਲੜਦਾ 'ਅਤਿਵਾਦੀਆਂ' ਹਥੋਂ ਸ਼ਹੀਦ ਹੋਇਆ ਸੀ। ਬਿਨ੍ਹਾਂ ਬੁਲਾਇਆਂ ਹੀ ਜਦੋਂ ਉਸਦੇ ਭੋਗ ਤੇ ਪੰਜ ਛੇ ਹਜ਼ਾਰ ਦਾ ਇਕੱਠ ਹੋ ਗਿਆ ਸੀ ਤਾਂ ਇਸ ਵਾਰ ਤਾਂ ਗਿਣਤੀ ਦੁੱਗਣੀ ਤਿੱਗਣੀ ਹੋ ਸਕਦੀ ਸੀ। ਇਸੇ ਲਈ ਵਿਆਪਕ ਪ੍ਰਬੰਧਾਂ ਦੇ ਨਾਲ ਨਾਲ ਨਿਗਰਾਨੀ ਵੀ ਸਿਆਣੇ ਬੰਦਿਆਂ ਨੂੰ ਸੌਂਪੀ ਗਈ ਸੀ।

ਬਰਸੀ ਦਾ ਪ੍ਰਚਾਰ ਪੂਰੇ ਜ਼ੋਰਾਂ ਸ਼ੋਰਾਂ ਨਾਲ ਹੋਇਆ ਸੀ। ਕੰਧਾਂ ਤੇ ਪੋਸਟਰ ਚਿਪਕਾਉਣ ਤੋਂ ਲੈ ਕੇ ਅਖ਼ਬਾਰਾਂ ਵਿਚ ਇਸ਼ਤਿਹਾਰ ਤੱਕ ਦਿਤੇ ਗਏ ਸਨ। ਗਵਰਨਰ ਤੋਂ ਲੈ ਕੇ ਪੁਲਿਸ ਮਹਿਕਮੇ ਦੇ ਛੋਟੇ ਤੋਂ ਛੋਟੇ ਮੁਲਾਜ਼ਮ ਨੂੰ ਸੱਦਾ-ਪੱਤਰ ਘੱਲਿਆ ਗਿਆ ਸੀ।

ਨਿਜੀ ਸੰਪਰਕ ਕਾਇਮ ਕਰਨ ਦੀ ਵੀ ਪ੍ਰੀਤਮ ਨੇ ਕੋਈ ਕਸਰ ਨਹੀਂ ਛੱਡੀ। ਕਈ ਦਿਨ ਟੈਕਸੀ ਘੁੰਮਦੀ ਰਹੀ। ਲੀਡਰਾਂ ਅਤੇ ਅਫ਼ਸਰਾਂ ਵਲੋਂ ਦਿਖਾਏ ਉਤਸ਼ਾਹ ਤੋਂ ਉਸਨੂੰ ਲਗਣ ਲਗਾ ਸੀ ਇਸ ਵਾਰ ਥਾਣੇਦਾਰੀ ਵੱਟ ਤੇ ਪਈ ਸੀ।

ਆਉਣ ਵਾਲੇ ਸੱਜਣਾਂ ਨੂੰ ਬੈਠਣ ਉਠਣ ਵਿਚ ਦਿਕਤ ਨਾ ਹੋਵੇ ਇਸ ਲਈ ਵੱਡੇ ਵੱਡੇ ਸ਼ਾਮਿਆਨੇ ਲਾਏ ਗਏ ਸਨ। ਖਾਣ ਪੀਣ ਦੀ ਕਮੀ ਨਾ ਰਹੇ ਇਸੇ ਲਈ ਹਲਵਾਈ ਬਿਠਾਇਆ ਗਿਆ ਸੀ। ਬੁਲਾਰਿਆਂ ਦਾ ਵੀ ਖਿਆਲ ਰਖਿਆ ਗਿਆ ਸੀ। ਪੰਡਾਲ ਦੇ ਵਿਚਕਾਰ ਇਕ ਛੋਟੀ ਜਿਹੀ ਸਟੇਜ ਬਣਾਈ ਗਈ ਸੀ ਤਾਂ ਜੋ ਯੂਨੀਅਨ ਵਾਲਿਆਂ ਨੂੰ ਮੰਗਾਂ ਰੱਖਣ ਅਤੇ ਸਰਕਾਰੀ ਨੁਮਾਇੰਦਿਆਂ ਨੂੰ ਐਲਾਨ ਕਰਨ ਵਿਚ ਕੋਈ ਦਿਕਤ ਨਾ ਹੋਵੇ।

ਸਰਕਾਰ ਦੀ ਗੈਰ-ਹਾਜ਼ਰੀ ਦੇ ਅਸਰ ਤਾਂ ਪ੍ਰੀਤਮ ਨੂੰ ਪਹਿਲਾਂ ਹੀ ਦਿਖਾਈ ਦੇ ਗਏ ਸਨ। ਅੱਜ ਕੱਲ ਦੇ ਗੜਬੜੀ ਵਾਲੇ ਦਿਨਾਂ ਵਿਚ ਜੇ ਤਹਿਸੀਲਦਾਰ ਨੇ ਵੀ ਪਿੰਡ ਗੇੜਾ ਮਾਰਨਾ ਹੋਵੇ ਤਾਂ ਤਿੰਨ ਦਿਨ ਪਹਿਲਾਂ ਪੁਲਿਸ ਪਿੰਡ ਗੇੜੇ ਮਾਰਨੇ ਸ਼ੁਰੂ ਕਰ ਦਿੰਦੀ ਹੈ। ਡਿਪਟੀ ਕਮਿਸ਼ਨਰ ਜਾਂ ਉਸਤੋਂ ਕਿਸੇ ਵਡੇ ਅਫ਼ਸਰ ਨੇ ਆਉਣਾ ਹੋਵੇ ਤਾਂ ਪੂਰੀ ਚੌਂਕੀ ਹੀ ਡੇਰਾ ਲਾ ਲੈਂਦੀ ਹੈ। ਤਲਾਸ਼ੀਆਂ ਅਤੇ ਫੜਫੜਾਈਆਂ ਹੁੰਦੀਆਂ ਹਨ। ਇਥੇ ਗੱਲ ਹੋਰ ਹੀ ਸੀ। ਏਡੇ ਵੱਡੇ ਡਗ ਡਗੇ ਦੇ ਬਾਵਜੂਦ ਵੀ ਪੁਲਿਸ, ਸੀ. ਆਰ. ਪੀ ਤਾਂ ਕੀ ਕਿਸੇ ਹੋਮਗਾਰਡੀਏ ਨੇ ਵੀ ਸ਼ਕਲ ਨਹੀਂ ਸੀ ਦਿਖਾਈ।

ਸਰਕਾਰੀ ਅਣਗਹਿਲੀ ਤੋਂ ਗਲਤ ਕਿਆਸ ਕੱਢ ਕੇ ਚੁਪ ਕਰਨ ਵਾਲਾ ਪ੍ਰੀਤਮ ਵੀ ਨਹੀਂ ਸੀ। ਸਰਕਾਰ ਦਾ ਕੀ ਹੈ। ਚਾਹੇ ਤਾਂ ਅਲਾਦੀਨ ਦੇ ਚਰਾਗ ਵਾਂਗ ਮਿੰਟਾਂ ਸਕਿੰਟਾਂ ਵਿਚ ਹੀ ਸਾਰੇ ਪ੍ਰਬੰਧ ਕਰ ਦੇਵੇ। ਥਾਣੇਦਾਰੀ ਹਾਸਲ ਕਰਨੀ ਹੈ ਤਾਂ ਪਾਪੜ ਤਾਂ ਬੇਲਨੇ ਹੀ ਪੈਣੇ ਹਨ। ਜੋਖਮ ਵੀ ਉਠਾਉਣੇ ਪੈਂਦੇ ਹਨ। ਕਈ ਵਾਰ ਨਜ਼ੈਜ਼ ਖਰਚ ਵੀ ਹੋ ਜਾਂਦੇ।

ਸੌਖਿਆਂ ਹੀ ਥਾਣੇਦਾਰੀ ਮਿਲਨੀ ਹੁੰਦੀ ਤਾਂ ਪਿਛਲੀ ਵਾਰੀ ਭੋਗ ਤੇ ਹੀ ਨਾ ਮਿਲ ਜਾਂਦੀ। ਮਾੜੀ ਕਿਸਮਤ, ਉਸੇ ਦਿਨ ਮੁਕਤਸਰ ਬੱਸ ਕਾਂਡ ਹੋ ਗਿਆ। ਗਵਰਨਰ ਅਤੇ ਡਾਇਰੈਕਟਰ ਜਨਰਲ ਸਭ ਉਥੇ ਉਲਝ ਗਏ। ਇਸ ਦਾ ਮਤਲਬ ਇਹ ਵੀ ਨਹੀਂ ਕਿ ਉਹ ਆਪਣੇ ਬਹਾਦਰ ਅਫ਼ਸਰਾਂ ਨੂੰ ਹੀ ਭੁੱਲ ਗਏ। ਗੁਰਮੁਖ ਦੇ ਹਮਦਰਦਾਂ ਦੀ ਧੀਰ ਬੰਧਾਉਣ ਲਈ ਉਹਨਾਂ ਵਿਸ਼ੇਸ਼ ਪ੍ਰਤੀਨਿਧ ਘੱਲੇ ਸਨ। ਭਰੇ ਗਲੇ ਨਾਲ, ਜਦੋਂ ਡਿਪਟੀ ਕਮਿਸ਼ਨਰ ਨੇ ਗਵਰਨਰ ਦਾ ਸੰਦੇਸ਼ ਪੜ੍ਹ ਕੇ ਸੁਣਾਇਆ ਤਾਂ ਸਭ ਅਸ਼ ਅਸ਼ ਕਰ ਉਠੇ ਸਨ। ਹਾਲ ਦੀ ਘੜੀ ਪ੍ਰੀਤਮ ਲਈ ਥਾਣੇਦਾਰੀ ਅਤੇ ਦੁਖੀ ਪਰਿਵਾਰ ਲਈ ਇਕ ਲੱਖ ਰੁਪਏ ਦੀ ਗਰਾਂਟ। ਦਿਨੋਂ ਦਿਨ ਗਿਰ ਰਹੇ ਪੁਲਿਸ ਦੇ ਮਨੋਬਲ ਨੂੰ ਠੁਮਣਾ ਦੇਣ ਲਈ ਸਰਕਾਰ ਵਲੋਂ ਕੀਤੇ ਜਾ ਰਹੇ ਉਪਰਾਲਿਆਂ ਵਿਚੋਂ ਇਹ ਪਹਿਲਾ ਕਦਮ ਸੀ।

ਇਹ ਵੱਖਰੀ ਗੱਲ ਹੈ ਕਿ ਸਰਕਾਰ ਦੇ ਹੋਰ ਹਜ਼ਾਰਾਂ ਐਲਾਨਾਂ ਵਾਂਗ ਇਹ ਵੀ ਇਕ ਇਸ਼ਤਿਹਾਰ-ਬਾਜ਼ੀ ਬਣ ਕੇ ਰਹਿ ਗਿਆ ਸੀ। ਪੂਰਾ ਇਕ ਸਾਲ ਦਫ਼ਤਰਾਂ ਦੇ ਚੱਕਰ ਕੱਟ ਕੇ ਵੀ ਉਸਦੇ ਪਲੇ ਕੁਝ ਨਹੀਂ ਸੀ ਪਿਆ। ਛੇ ਹੀ ਫਾਰਮੈਲਟੀਆਂ ਪੂਰੀਆਂ ਕਰਦਿਆਂ ਲੰਘ ਗਏ। ਜਦੋਂ ਫ਼ਾਇਲ ਮੁਕੰਮਲ ਹੋਈ ਤਾਂ ਦਫ਼ਤਰ ਵਾਲੇ ਪੁੱਠੀਆਂ ਸਿੱਧੀਆਂ ਸੁਣਾਉਣ ਲੱਗੇ। ਗੁਰਮੁਖ ਸਿੰਘ

ਦੀ ਸ਼ਹੀਦੀ ਤੇ ਹੀ ਸ਼ੱਕ ਕਰਨ ਲੱਗੇ।

ਅੱਕ ਥੱਕ ਕੇ ਹੀ ਪ੍ਰੀਤਮ ਨੇ ਬਰਸੀ ਦੇ ਇਸ ਮੌਕੇ ਨੂੰ ਸੁੱਤੀ ਸਰਕਾਰ ਨੂੰ ਜਗਾਉਣ ਲਈ ਵਰਤਨਾ ਚਾਹਿਆ ਸੀ। ਹਰ ਇਕ ਨੂੰ ਆਪਣਾ ਆਪਣਾ ਰੋਲ ਸਮਝਾ ਦਿਤਾ ਗਿਆ ਸੀ। ਕਿਸ ਨੇ ਪੁਲਿਸ ਨੂੰ ਦਰਪੇਸ਼ ਖ਼ਤਰਿਆਂ ਦੀ ਦੋਹਾਈ ਦੇਣੀ ਹੈ। ਕਿਸ ਨੇ ਗੁਰਮੁਖ ਦੀ ਬਹਾਦਰੀ ਦੇ ਸੋਹਲੇ ਗਾਉਣੇ ਹਨ ਅਤੇ ਕਿਸ ਨੇ ਪ੍ਰੀਤਮ ਨੂੰ ਫੌਰੀ ਤੌਰ ਤੇ ਭਰਤੀ ਨਾ ਕਰਨ ਦੀ ਸੂਰਤ ਵਿਚ ਐਜੀਟੇਸ਼ਨ ਦੀ ਧਮਕੀ ਦੇਣੀ ਹੈ।

ਹਰ ਕੰਮ ਯੋਜਨਾ ਅਨੁਸਾਰ ਹੋ ਰਿਹਾ ਸੀ। ਬਸ ਆਉਣ ਵਾਲਿਆਂ ਨੂੰ ਹੀ ਸੱਪ ਸੁੰਘ ਗਿਆ ਲਗਦਾ ਸੀ।

ਸਰਕਾਰ ਕੋਲ ਤਾਂ ਭਲਾ ਇਨਾ ਵਕਤ ਕਿਥੇ ਹੈ ਕਿ ਉਹ ਆਪਣੇ ਸ਼ਹੀਦ ਅਫ਼ਸਰਾਂ ਨੂੰ ਸਾਲਾਂ ਬਧੀ ਯਾਦ ਰੱਖ ਸਕੇ। ਲਗਦਾ ਸੀ ਗੁਰਮੁੱਖ ਸਿੰਘ ਨੂੰ ਤਾਂ ਉਸਦੇ ਯਾਰਾਂ ਦੋਸਤਾਂ ਅਤੇ ਸਾਕ-ਸੰਬੰਧੀਆਂ ਨੇ ਵੀ ਭੁਲਾ ਦਿਤਾ ਸੀ। ਇਕੱਠ ਵਿਚ ਉਹਨਾਂ ਦੀ ਗਿਣਤੀ ਆਟੇ 'ਚ ਲੂਣ ਜਿੰਨੀ ਵੀ ਨਹੀਂ ਸੀ।

ਸਵਾਗਤੀ ਗੇਟ ਤੇ ਵੇਹਲਾ ਖੜਾ ਪ੍ਰੀਤਮ ਬਾਪੂ ਦੇ ਅੜੀਅਲ ਸੁਭਾ ਤੇ ਚਿੜਨ ਲਗਿਆ। ਰਿਸ਼ਤੇਦਾਰ ਆਉਣ ਵੀ ਕਿਹੜਾ ਨਿਉਂਦਾਂ ਉਤਾਰਨ ? ਨਿੰਮ ਚੜ੍ਹੇ ਕਰੇਲੇ ਵਾਂਗ ਲੋਕਾਂ ਨਾਲ ਵਿਗਾੜਨ ਲਈ ਤਾਂ ਉਸਦਾ ਰੁਖਾ ਸੁਭਾ ਹੀ ਕਾਫ਼ੀ ਸੀ ਉਤੋਂ ਕਿਧਰੋਂ ਈਮਾਨਦਾਰੀ ਦਾ ਕੀਲਾ ਗਰਦਨ 'ਚ ਆ ਅੜਿਆ। ਸਾਰੀ ਉਮਰ ਉਹ ਇਹਨਾਂ ਦੀ ਹੀ ਧੌਂਸ ਦਿਖਾਉਂਦਾ ਰਿਹਾ। ਘਰ ਆਏ ਰਿਸ਼ਤੇਦਾਰਾਂ ਦੀ ਨਾ ਕਦੇ ਗੱਲ ਸੁਣੀ, ਨਾ ਕੰਮ ਕੀਤਾ ਅਤੇ ਨਾ ਮੂੰਹ ਮੁਲਹਾਜ਼ਾ ਰੱਖਿਆ। ਸਗੋਂ ਸਿਫ਼ਾਰਸ਼ ਕਰਾਉਣ ਵਾਲੇ ਦੇ ਦੋ ਵੱਧ ਹੀ ਧਰਦਾ। ਸ਼ਰੀਕਾਂ ਨੇ ਤਾਂ ਸ਼ੁਕਰ ਕੀਤਾ ਹੋਣੈ। ਚੰਗਾ ਹੋਇਆ ਵਡੇ ਨਕ੍ਰੜੇ ਵਾਲੇ ਦਾ ਫ਼ਾਹਾ ਵਢਿਆ ਗਿਆ।

ਰਿਸ਼ਤੇਦਾਰਾਂ ਨੇ ਤਾਂ ਫਿਟਕਾਰਨਾਂ ਹੀ ਸੀ ਘਰ ਵਿਚ ਕਿਹੜਾ ਕੋਈ ਉਸਨੂੰ ਖੰਡ ਪਾਉਂਦਾ ਸੀ। ਪ੍ਰੀਤਮ ਦੀ ਮਾਂ ਨੂੰ ਗਿਲਾ ਸੀ ਗੁਰਮੁਖ ਨੇ ਕਦੇ ਵੀ ਤਨਖਾਹ ਤੋਂ ਬਿਨਾਂ ਧੇਲਾ ਵੀ ਉਸਦੀ ਹਥੇਲੀ ਤੇ ਨਹੀਂ ਰਖਿਆ। ਵਡੇ ਭਰਾ ਨੂੰ ਗਿਲਾ ਸੀ ਮਿੱਟੀ ਨਾਲ ਮਿੱਟੀ ਹੋ ਕੇ ਵੀ ਉਸਦੇ ਪੱਲੇ ਭੁੱਖ ਨੰਗ ਤੋਂ ਬਿਨਾਂ ਕੁਝ ਨਹੀਂ ਸੀ ਪੈਂਦਾ। ਪਿਓ ਦਾਦਿਆਂ ਤੋਂ ਵਿਰਾਸਤ 'ਚ ਮਿਲੇ ਤਿੰਨ ਕੀਲਿਆਂ 'ਚ ਗੁਰਮੁੱਖ ਨੇ ਇਕ ਸਿਆੜ ਦਾ ਵੀ ਵਾਧਾ ਨਹੀਂ ਸੀ ਕੀਤਾ। ਤਾਏ ਦਿਆਲ ਸਿੰਘ ਵਾਂਗ ਦਸ ਵੀਹ ਕੀਲੇ ਅੜਕਾ ਦਿੰਦਾ ਤਾਂ ਉਹ ਵੀ ਸਰਦਾਰੀ ਕਰ ਸਕਦਾ ਸੀ। ਦਿਆਲ ਸਿੰਘ ਤਾਂ ਉਸ ਤੋਂ ਵੀਹ ਸਾਲ ਪਿਛੋਂ ਥਾਣੇਦਾਰ ਬਣਿਆ ਸੀ। ਸਿਧੂ ਫ਼ਾਰਮ ਦੂਰ ਦੂਰ ਤੱਕ ਮਸ਼ਹੂਰ ਹੈ। ਮੁੰਡੇ ਨਹੀਂ ਪੜੇ ਨਾ ਸਹੀ। ਅਫ਼ਸਰਾਂ ਨਾਲੋਂ ਵੱਧ ਚਲਦੀ ਹੈ। ਹਰ ਹਫ਼ਤੇ ਫ਼ਾਰਮ ਤੇ ਅਫ਼ਸਰਾਂ ਦੀ ਮਹਿਫ਼ਲ ਜੰਮਦੀ ਹੈ। ਮੁਰਗ਼ ਰਿਝਦੇ ਤੇ ਬੋਤਲਾਂ ਖੁਲ੍ਹਦੀਆਂ ਹਨ। ਵਡੇ ਨੇ ਖੱਦਰ ਦਾ ਕੁੜਤਾ ਪਾ ਲਿਆ। ਇਸ ਵਾਰੀ ਨਹੀਂ ਤਾਂ ਅਗਲੀ ਵਾਰੀ ਟਿਕਟ ਵਟ ਤੇ ਹੈ।" ਇਸੇ ਗੁਸੇ 'ਚ ਵਡੇ ਭਰਾ ਨੇ ਬਰਸੀ ਲਈ ਫੁਟੀ ਕੌਡੀ ਵੀ ਨਹੀਂ ਦਿਤੀ। ਜਿਸ ਬਾਪ ਨੇ ਸਭ ਕੁਝ ਕਰਾਉਣ ਦੀ ਹਾਲਤ ਵਿਚ ਹੁੰਦਿਆਂ ਵੀ ਔਲਾਦ ਲਈ ਕੱਖ ਨਾ ਕੀਤਾ ਹੋਵੇ ਉਸ ਬਾਪ ਦੀ ਔਲਾਦ ਵੀ ਫੋਕੀਆਂ ਟੌਰਾਂ ਖ਼ਾਤਰ ਕਿਉਂ ਆਪਣਾ ਬੁੱਗਾ ਚੌੜ ਕਰਦੀ ਫਿਰੇ।'

ਗਿਲਾ ਤਾਂ ਪ੍ਰੀਤਮ ਨੂੰ ਵੀ ਬਾਪੂ ਨਾਲ ਘੱਟ ਨਹੀਂ ਸੀ। ਉਸਨੇ ਕਦੇ ਵੀ ਪ੍ਰੀਤਮ ਦੇ ਕੈਰੀਅਰ ਵਿਚ ਦਿਲਚਸਪੀ ਨਹੀਂ ਸੀ ਲਈ। ਪ੍ਰੀਤਮ ਨੇ ਹਰ ਡਿਗਰੀ ਪਹਿਲੇ ਦਰਜੇ ਵਿਚ ਪਾਸ ਕੀਤੀ ਸੀ। ਪੰਜਾਬ ਯੂਨੀਵਰਸਿਟੀ ਵਰਗੀ ਯੂਨੀਵਰਸਟੀ ਦਾ ਉਹ ਲਾ ਗਰੈਜੂਏਟ ਸੀ। ਗੁਰਮੁਖ ਉਸਨੂੰ ਬਣਦਾ ਹੱਕ ਵੀ ਦਿਵਾ ਦਿੰਦਾ ਤਾਂ ਉਹ ਜ਼ਰੂਰ ਕਿਸੇ ਚੰਗੀ ਕੁਰਸੀ ਹੱਥ ਮਾਰ ਲੈਂਦਾ।

ਅਖ਼ਬਾਰਾਂ ਵਿਚ ਜੇ. ਐਸ. ਚਹਿਲ ਦਾ ਨਾਂ ਪੜ੍ਹਕੇ ਉਸ ਅੰਦਰ ਭਾਂਬੜ ਬਲਣ ਲਗਦੇ ਹਨ। ਕਿਸੇ ਜ਼ਮਾਨੇ 'ਚ ਉਹ ਪ੍ਰੀਤਮ ਨਾਲ ਹੀ ਪੜ੍ਹਦਾ ਹੁੰਦਾ ਸੀ। ਇਲ ਤੋਂ ਕੁੱਕੜ ਨਹੀਂ ਸੀ ਆਉਂਦਾ ਭਲੇ ਮਾਨਸ ਨੂੰ। ਸਕੂਲ 'ਚ ਹਾਕੀ ਖੇਡਣ ਅਤੇ ਕਾਲਜ 'ਚ ਕੁੜੀਆਂ ਪਿਛੇ ਫਿਰਨ ਤੋਂ ਸਿਵਾ ਕਦੇ ਉਸਨੇ ਡੱਕਾ ਦੂਹਰਾ ਨਹੀਂ ਸੀ ਕੀਤਾ। ਗੁਰਮੁੱਖ ਸਿੰਘ ਵਰਗਾ ਹੁੰਦਾ ਕਦੋਂ ਦਾ ਕੰਨੋਂ ਫੜ ਕੇ ਡੰਗਰਾਂ ਪਿਛੇ ਲਾਇਆ ਹੁੰਦਾ। ਪਰ ਚਹਿਲ ਦਾ ਬਾਪੂ ਪਤਾ ਨਹੀਂ ਕਿਸ ਮਿੱਟੀ ਦਾ ਬਣਿਆ ਹੋਇਆ ਸੀ ਉਹ ਖ਼ੁਦ ਡੰਗਰਾਂ ਵਾਂਗ ਉਹਦੇ ਪਿਛੇ ਘੁੰਮਦਾ ਰਿਹਾ। ਦਾਰੂਆਂ ਵਿਸਕੀਆਂ ਦੇ ਸਹਾਰੇ ਪਹਿਲਾਂ ਉਸਨੇ ਬੀ. ਏ ਕਰਾਈ ਅਤੇ ਫੇਰ ਥੱਬਾ ਨੋਟਾਂ ਦਾ ਡੋਨੇਸ਼ਨ ਦੇ ਕੇ ਕਿਧਰੋਂ ਲਾਅ ਦੀ ਡਿਗਰੀ ਖ੍ਰੀਦ ਦਿਤੀ। ਜੱਜਾਂ ਦੀਆਂ ਨੌਕਰੀਆਂ ਨਿਕਲੀਆਂ ਤਾਂ ਸਭ ਕੁਝ ਦਾਅ ਤੇ ਲਾ ਕੇ ਪਟਿਆਲੇ ਸੀ. ਆਈ. ਡੀ. ਵਿਚ ਜਾ ਬੈਠਾ। ਪੇਪਰ ਕਿਸਨੇ ਬਣਾਏ, ਕਿਥੇ ਛਪੇ ਕਿਥੇ ਜਾਣੇ ਹਨ ਇਹ ਜਾਨਣਾ ਉਸਦਾ ਸਰਕਾਰੀ ਹੱਕ ਸੀ। ਜਦੋਂ ਪਰਛਾਵੇਂ ਵਾਂਗ ਕੋਈ ਪਿਛੇ ਹੀ ਲੱਗਾ ਹੋਵੇ ਤਾਂ ਮੈਰਿਟ ਵਿਚ ਆਉਣਾ ਕਿਹੜੀ ਵੱਡੀ ਗੱਲ ਸੀ। ਜੀਤਾ ਬਾਪੂ ਦੇ ਮੋਢਿਆਂ ਤੇ ਚੜ੍ਹ ਕੇ ਸਿਧਾ ਪੌੜੀ ਦੇ ਆਖਰੀ ਡੰਡੇ ਤੇ ਜਾ ਬੈਠਾ। ਦੋ ਨੰਬਰਾਂ ਦੇ ਫਰਕ ਨਾਲ ਪਛੜਿਆ ਪ੍ਰੀਤਮ ਅੱਜ ਤੱਕ ਪਛੜਿਆ ਚਲਿਆ ਆ ਰਿਹਾ ਹੈ।

ਖੁਸੀ ਕੁਰਸੀ ਦਾ ਗ਼ਮ ਕਚਹਿਰੀਆਂ ਵਿਚ ਵੀ ਪ੍ਰੀਤਮ ਦਾ ਖ਼ਹਿੜਾ ਨਹੀਂ ਸੀ ਛੱਡਦਾ। ਟੁੱਟੀਆਂ ਫੁੱਟੀਆਂ

ਯੂਨੀਵਰਸਿਟੀਆਂ ਵਿਚੋਂ ਡਿਗਰੀਆਂ ਹਾਸਲ ਕਰਨ ਵਾਲੇ ਜਦੋਂ ਦਿਨਾਂ ਵਿਚ ਹੀ ਮਸ਼ਹੂਰ ਹੋਣ ਲਗਦੇ ਤਾਂ ਉਸਦੀ ਬਲਦੀ ਤੇ ਹੋਰ ਫੂਸ ਪੈ ਜਾਂਦਾ। ਉਸਨੂੰ ਆਪਣੇ ਆਪ ਨਾਲ, ਆਲੇ ਦੁਆਲੇ ਨਾਲ ਅਤੇ ਸਭ ਕਾਸੇ ਨਾਲ ਨਫ਼ਰਤ ਹੋਣ ਲਗਦੀ। ਕੋਈ ਲੀਡਰ ਦਾ ਪੁੱਤ ਹੈ। ਧੜਾ ਧੜ ਕੇਸ ਆ ਰਹੇ ਹਨ। ਕੋਈ ਵਕੀਲ ਦਾ ਪੁੱਤ ਹੈ ਬਣੀ ਬਣਾਈ ਦੁਕਾਨਦਾਰੀ ਸਾਂਭ ਲਈ। ਹੋਰ ਤਾਂ ਹੋਰ ਹੌਲਦਾਰ ਅਬਦੁਲ ਦੇ ਪੁੱਤਰ ਨੇ ਹੀ ਧੁੰਮਾਂ ਪਾ ਦਿਤੀਆਂ। ਬਸ ਲਾਈਸੈਂਸ ਹੀ ਰਹਿਮਾਨ ਦੇ ਨਾਂ ਸੀ ਬਾਕੀ ਸਭ ਕੰਮ ਅਬਦੁਲ ਹੀ ਕਰਦਾ ਸੀ। ਪੂਰੇ ਛੇ ਥਾਣੇ ਪੈਂਦੇ ਹਨ ਉਹਨਾਂ ਦੀ ਸਬ-ਡਵੀਜ਼ਨ ਵਿਚ। ਪੰਝੀ ਸਾਲ ਅਬਦੁਲ ਨੇ ਇਹਨਾਂ ਹੀ ਥਾਣਿਆਂ 'ਚ ਧਕੇ ਖਾਂਦੇ ਹਨ। ਇਲਾਕੇ ਦਾ ਕਿਹੜਾ ਬਦਮਾਸ਼, ਚੋਰ, ਜੇਬ-ਤਰਾਸ਼ ਜਾਂ ਸਟੇਬਾਜ ਸੀ ਜਿਹੜਾ ਉਸਦੀ ਹਜ਼ੂਰੀ ਨਹੀਂ ਸੀ ਕਰਦਾ। ਜਦੋਂ ਅਬਦੁਲ ਦਾ ਪੁੱਤਰ ਵਕਾਲਤ ਕਰਦਾ ਹੋਵੇ ਤਾਂ ਉਹਨਾਂ ਦੀ ਕੀ ਮਜਾਲ ਉਹ ਕਿਸੇ ਹੋਰ ਦੇ ਥੜ੍ਹੇ ਤੇ ਜਾ ਚੜ੍ਹਨ। ਪਿਆਰ ਵਾਲੇ ਨਾਲ ਪਿਆਰ ਡੰਡੇ ਵਾਲੇ ਨਾਲ ਡੰਡਾ। ਹਿਸਾ-ਪੱਤੀ ਵਾਲੇ ਨੂੰ ਹਿਸਾ-ਪੱਤੀ ਦਾਰੂ ਸਿਕੇ ਵਾਲੇ ਨੂੰ ਦਾਰੂ ਸਿਕਾ। ਵੀਹ ਸਾਲ ਕਚਿਹਰੀਆਂ ਵਿਚ ਹੀ ਧੱਕੇ ਖਾਦੇ ਸਨ। ਸਾਰੇ ਦਾਅ ਪੇਚਾਂ ਤੋਂ ਅਬਦੁਲ ਵਾਕਫ ਸੀ। ਫੱਟੇ ਤੇ ਬੈਠ ਕੇ ਗਵਾਹ ਪੁਚਕਾਰੇ, ਰੀਡਰਾਂ ਸਟੈਨੋਆਂ ਨਾਲ ਗੱਠ ਤੁਪ ਕੀਤੀ। ਸਾਰੀ ਉਮਰ ਜੱਜਾਂ ਦੀਆਂ ਕੀਤੀਆਂ ਵਗਾਰਾਂ ਦਾ ਫ਼ਾਇਦਾ ਉਠਾਇਆ। ਦਿਨਾਂ ਵਿਚ ਹੀ ਰਹਿਮਾਨ ਰਹਿਮਾਨ ਹੋ ਗਈ। ਹੁਣ ਕੋਠੀ ਹੈ, ਕਾਰ ਹੈ ਅਤੇ ਹਰ ਤਰ੍ਹਾਂ ਦਾ ਫ਼ੌਰ ਫੱਪਾ।

ਗੁਰਮੁੱਖ ਇੰਝ ਕਰਨ ਲਈ ਤਿਆਰ ਨਹੀਂ ਸੀ। ਚੇਲੇ ਚਪਟੇ ਰਹਿ ਚੁਕੇ ਹੌਲਦਾਰਾਂ ਮੁਨਸ਼ੀਆਂ ਦੇ ਹਾੜ੍ਹੇ ਕਢਣਾ ਉਸਦੇ ਸੁਭਾ ਦੇ ਉਲਟ ਸੀ। ਜਿਨ੍ਹਾਂ ਨੂੰ ਪ੍ਰੀਤਮ ਖੜਾ ਦਿਖਾਈ ਨਹੀਂ ਦਿੰਦਾ ਉਹਨਾਂ ਨੂੰ ਬੈਠਾ ਕੀ ਖਾਕ ਦਿਖਾਈ ਦੇਵੇਗਾ? ਉਸਦਾ ਮਤ ਸੀ।

ਖੈਰ! ਹੁਣ ਨਾ ਬਾਪੂ ਰਿਹਾ ਸੀ ਤੇ ਨਾ ਹੀ ਕੋਈ ਗਿਲਾ ਸ਼ਿਕਵਾ। ਉਹ ਆਪਣੀ ਮਰਜ਼ੀ ਦੀ ਜ਼ਿੰਦਗੀ ਜਿਊਂ ਗਿਆ ਸੀ ਪ੍ਰੀਤਮ ਨੇ ਆਪਣਾ ਰਾਹ ਚੁਣਨਾ ਸੀ।

ਹਾਲੇ ਵੀ ਜੇ ਉਸਨੂੰ ਬਾਪੂ ਦੀ ਥਾਂ ਥਾਣੇਦਾਰੀ ਮਿਲ ਜਾਵੇ ਸਮਝੇਗਾ ਉਸਨੂੰ ਵਿਰਾਸਤ ਵਿਚ ਸੋਨੇ ਦੇ ਆਂਡੇ ਦੇਣ ਵਾਲੀ ਮੁਰਗੀ ਮਿਲੀ ਹੈ। ਪਰ ਮੁਰਗੀ ਸੀ ਕਿ ਹਾਲੇ ਹੱਥ ਆਉਂਦੀ ਨਜ਼ਰ ਨਹੀਂ ਸੀ ਆ ਰਹੀ।

ਇਸੇ ਮੁਰਗੀ ਦੀ ਉਡੀਕ ਵਿਚ ਪ੍ਰੀਤਮ ਸਵੇਰ ਤੋਂ ਸਵਾਗਤੀ ਗੇਟ ਤੇ ਖੜਾ ਸੀ।

ਧੂੜਾਂ ਪੁੱਟਦੀ ਫੀਅਟ ਕਾਰ ਵੇਖ ਕੇ ਪ੍ਰੀਤਮ ਨੂੰ ਥੋੜਾ ਜਿਹਾ ਧਰਵਾਸ ਹੋਇਆ। ਜ਼ਰੂਰ ਇਸ ਵਿਚ ਕੋਈ ਅਫ਼ਸਰ ਹੋਏਗਾ। ਅੱਜ ਕਲ੍ਹ ਦੀਆਂ ਮਾੜਾਂ ਧਾੜਾਂ ਨੂੰ ਦੇਖਦੇ ਹੋਏ ਜ਼ਰੂਰੀ ਤਾਂ ਨਹੀਂ ਕਿ ਅਫ਼ਸਰਾਂ ਦੇ ਦੌਰੇ ਦਾ ਲਾਊਡ ਸਪੀਕਰਾਂ ਤੇ ਰੌਲਾ ਪਾਇਆ ਜਾਵੇ। ਭੰਡੀ ਪ੍ਰਚਾਰ ਲਈ ਇਹ ਕਿਹੜਾ ਕੋਈ ਸਰਕਾਰੀ ਪ੍ਰੋਗਰਾਮ ਹੈ। ਅਫ਼ਸਰ ਚੁਪਕੇ ਜਿਹੇ ਆ ਕੇ ਵੀ ਤਾਂ ਅਪਾਇੰਟਮੈਂਟ ਦੇ ਸਕਦਾ ਹੈ।

ਗੰਨ ਮੈਨਾਂ ਨਾਲ ਘਿਰੇ ਸੰਦੀਪ ਨੂੰ ਗੱਡੀ ਚੋਂ ਉਤਰਦਿਆਂ ਦੇਖ ਕੇ ਪ੍ਰੀਤਮ ਅੰਦਰ ਵਿਹੁ ਘੁਲਨ ਲੱਗੀ। ਉਸਦੇ ਮਾੜਕੂ ਜਿਹੇ ਮੋਢਿਆਂ ਤੇ ਲਿਸ਼ਕਦੇ ਦੋ ਸਟਾਰ ਸੱਪਾਂ ਵਾਂਗ ਉਸਨੂੰ ਡਸਨ ਲੱਗੇ।

ਦਸ ਵਰ੍ਹੇ ਪਹਿਲਾਂ ਕਿਸਨੂੰ ਪਤਾ ਸੀ ਕਿ ਇੱਲ੍ਹ ਦੇ ਖੰਭ ਤੋਂ ਡਰਨ ਵਾਲਾ, ਗਲੀ ਮਹੱਲੇ ਦੇ ਹਰ ਬੱਚੇ ਤੋਂ ਮਾਰ ਖਾਣ ਵਾਲਾ ਇਹ 'ਨਲੀ ਚੋਚ' ਕਿਸੇ ਦਿਨ ਥਾਣੇਦਾਰ ਬਣ ਜਾਏਗਾ। ਕਿਸਨੂੰ ਪਤਾ ਸੀ ਰੇਡੀਮੇਡ ਕਪੜਿਆਂ ਦੀ ਦੁਕਾਨ ਤੇ ਪੰਜ ਪੰਜ ਰੁਪਏ ਦੀਆਂ ਬਨੈਣਾਂ ਵੇਚਣ ਵਾਲੇ ਸੰਦੀਪ ਦੇ ਅਚਾਨਕ ਭਾਗ ਜਾਗ ਪੈਣਗੇ। ਉਸਦੇ ਬਾਪ ਨੇ ਜਿਊਂਦਿਆਂ ਵੀ ਧਨ ਇਕੱਠਾ ਕਰਨ ਦੀ ਕਸਰ ਨਹੀਂ ਸੀ ਛੱਡੀ। ਮੋਇਆ ਵੀ ਤਾਂ ਹਾਥੀ ਵਾਂਗ ਸਵਾ ਲੱਖ ਦਾ ਹੋ ਕੇ। ਸਾਰੇ ਤਿੰਨ ਮਹੀਨੇ ਰਹਿੰਦੇ ਸਨ ਉਸਦੇ ਰਟਾਇਰਮੈਂਟ ਦੇ। ਏਨਾ ਕੁ ਚਿਰ ਹੋਰ ਮੰਜੀ 'ਚ ਪਿਆ ਰਹਿੰਦਾ ਤਾਂ ਕਿਸੇ ਨੇ ਸੰਦੀਪ ਨੂੰ ਚਪੜਾਸੀ ਵੀ ਭਰਤੀ ਨਹੀਂ ਸੀ ਕਰਨਾ। ਲੋਕ ਲੱਖ ਆਖੀ ਜਾਣ ਸੰਦੀਪ ਨੇ ਡਾਕਟਰ ਨਾਲ ਮਿਲ ਕੇ ਆਪਣੇ ਬਾਪ ਨੂੰ ਜ਼ਹਿਰ ਦਾ ਟੀਕਾ ਲਵਾਇਐ। ਭਰਤੀ ਹੁੰਦਿਆਂ ਹੀ ਉਹਦੀ ਅਤਿਵਾਦੀਆਂ ਨਾਲ ਮੁੱਠ-ਭੇੜ ਹੋ ਗਈ। ਨਾਲੇ ਬੱਲੇ ਬੱਲੇ ਹੋ ਗਈ ਨਾਲੇ ਇਕ ਸਟਾਰ ਹੋਰ ਲੱਗ ਗਿਆ। ਸਭ ਅਫਵਾਹਾਂ ਦਬ ਗਈਆਂ।

ਸੰਦੀਪ ਦੀ ਠਾਠ ਬਾਠ ਵੇਖਕੇ ਹੀ ਪ੍ਰੀਤਮ ਦੇ ਦਿਲ 'ਚ ਲਾਲਸਾ ਜਾਗੀ ਸੀ। ਅਜੀਬ ਅਜੀਬ ਜਿਹੇ ਵਿਚਾਰ ਉਹਦੇ ਜ਼ਿਹਨ ਵਿਚ ਉਪਜੇ ਸਨ। ਨਿਤ ਦਿਹਾੜੇ ਉਸਨੂੰ ਬਾਪੂ ਦੀ ਮੌਤ ਦੀ ਕਾਮਨਾ ਰਹਿਣ ਲੱਗੀ ਸੀ। ਨੌਕਰੀ ਦਾ ਗੁਰਮੁਖ ਦਾ ਸਾਰਾ ਇਕ ਸਾਲ ਰਹਿੰਦਾ ਸੀ। ਕਹਿੰਦੇ ਨੇ ਰਟਾਇਰ ਹੋ ਕੇ ਪੁਲਿਸ ਵਾਲੇ ਬਹੁਤਾ ਚਿਰ ਨਹੀਂ ਜਿਉਂਦੇ। ਜੇ ਸਾਲ ਦੋ ਸਾਲ ਪਹਿਲਾਂ 'ਮਾਇਆ ਦਾ ਪਿਤਾ ਮੋਹ' ਟੁਟ ਜਾਵੇ ਤਾਂ ਕੀ ਫ਼ਰਕ ਪੈਂਦਾ ਹੈ।

ਜਿਸ ਤਰ੍ਹਾਂ ਦੀ ਗੁਰਮੁਖ ਦੀ ਸੇਹਤ ਸੀ ਉਸ ਹਿਸਾਬ ਤਾਂ ਉਸਨੇ ਵੀਹ ਸਾਲ ਨਹੀਂ ਸੀ ਮਰਨਾ।

ਸ਼ਰਾਬ ਉਸਨੇ ਕਦੇ ਪੀਤੀ ਨਹੀਂ। ਬਿਨਾਂ ਸ਼ਰਾਬ ਪੀਤੇ ਚਾਹੇ ਜਿੰਨਾ ਮਰਜ਼ੀ ਤੇਜ਼ ਮੋਟਰ-ਸਾਈਕਲ ਭਜਾ ਲਓ ਕਦੇ ਐਕਸੀਡੈਂਟ ਨਹੀਂ ਹੁੰਦਾ।

ਹੁਣ ਤਾਂ ਡਾਕੂ ਬਦਮਾਸ਼ ਵੀ ਉਸਨੂੰ ਭੁਲ ਭੁਲਾ ਗਏ। ਇਮਾਨਦਾਰੀ ਨੇ ਦਸਾਂ ਸਾਲਾਂ ਤੋਂ ਉਸਨੂੰ ਪੁਲਿਸ ਲਾਈਨ ਦਿਖਾਈ ਹੋਈ ਸੀ। ਅੱਜ ਕੱਲ ਦੇ ਪੁਲਿਸ ਕਪਤਾਨ ਗੁਰਮੁਖ ਵਰਗਿਆਂ ਨੂੰ ਥਾਣੇ ਲਾ ਕੇ ਕਿਸੇ ਹੋਰ ਦਾ ਪੈਸੇ ਕਮਾਉਣ ਦਾ ਚਾਨਸ ਖਰਾਬ ਨਹੀਂ ਕਰਦੇ।

ਅਤਿਵਾਦੀਆਂ ਵੱਲੋਂ ਵੀ ਕਦੇ ਉਸਨੂੰ ਕੋਈ ਧਮਕੀ ਨਹੀਂ ਆਈ। ਇਹ ਨਹੀਂ ਕਿ ਉਸਨੂੰ ਕਦੇ ਅਤਿ-ਵਾਦੀਆਂ ਨਾਲ ਨਿਬੜਨ ਦਾ ਮੌਕਾ ਨਹੀਂ ਮਿਲਿਆ। ਉਸਦਾ ਪੁਰਾਣਾ ਰਿਕਾਰਡ ਦੇਖ ਕੇ ਇਕ ਵਾਰ ਉਸਨੂੰ ਮੰਡ ਵਿਚ ਭੇਜਿਆ ਗਿਆ ਸੀ। ਅਤਿਵਾਦੀਆਂ ਨੂੰ ਲੋਹੇ ਦੇ ਹੱਥ ਦਿਖਾਉਣ ਲਈ। ਅਫ਼ਸਰਾਂ ਨੂੰ ਉਮੀਦ ਸੀ ਉਸਦੀ ਬਬੇਰਸ਼ੇਰਾਂ ਵਾਲੀ ਗਰਜ ਸਾਹਮਣੇ ਅਤਿਵਾਦੀ ਦੁੱਮ ਦਬਾ ਕੇ ਭੱਜ ਜਾਣਗੇ। ਖਤਰਨਾਕ ਤੋਂ ਖਤਰਨਾਕ ਬਦਮਾਸ਼ਾਂ ਅਤੇ ਨਕਸਲੀਆਂ ਨੂੰ ਠਿਕਾਨੇ ਲਾਉਣ ਦਾ ਉਸਦਾ ਬਹੁਤ ਤਜਰਬਾ ਸੀ।

ਲੋਕ ਆਖਦੇ ਨੇ ਜਿਥੇ ਉਹ ਥਾਣੇਦਾਰ ਲਗਦਾ ਸੀ ਸਾਂਸੀ ਬਾਜ਼ੀਗਰ ਕੁਲੀਆਂ ਚੁਕ ਚੁਕ ਪੰਜਾਹ ਪੰਜਾਹ ਕੋਹ ਦੂਰ ਨਿਕਲ ਜਾਂਦੇ ਸਨ। ਅਫ਼ੀਮ ਸ਼ਰਾਬਾਂ ਵਾਲੇ ਸੁਸਰੀ ਵਾਂਗ ਸੌਂ ਜਾਂਦੇ। ਇਸੇ ਤਰ੍ਹਾਂ ਉਸਨੇ ਨਕਸਲੀਆਂ ਦੇ ਛੱਕੇ ਛੁਡਾਏ ਸਨ।

ਗਰੀਬੜੇ ਬਾਜ਼ੀਗਰਾਂ ਸਾਂਸੀਆਂ ਨਾਲ ਕਿਵੇਂ ਨਿਬੜਿਆ ਜਾਂਦਾ ਸੀ ਇਸ ਦਾ ਤਾਂ ਪ੍ਰੀਤਮ ਨੂੰ ਇਲਮ ਨਹੀਂ। ਜਦੋਂ ਨਕਸਲੀਆਂ ਨਾਲ ਮੁੱਠ ਭੇੜ ਹੋਈ ਸੀ ਉਦੋਂ ਉਹ ਕਾਲਜ ਜਾਣ ਲੱਗਾ ਸੀ ਤੇ ਆਲੇ ਦੁਆਲੇ ਦੀ ਸੂਝ ਰੱਖਣ ਲੱਗਾ ਸੀ।

ਪ੍ਰੀਤਮ ਨਾਲ ਪੜ੍ਹਦੇ ਰਾਜ ਨੂੰ ਸਿਨੇਮੇ ਵਿਚੋਂ ਚੁੱਕ ਕੇ ਤਿੰਨ ਦਿਨ ਉਹਨਾਂ ਦੇ ਘਰ ਹੀ ਇੰਟੈਰੋਗੇਟ ਕੀਤਾ ਗਿਆ ਸੀ। ਕਈ ਦਿਨ ਪੁਠਾ ਲਟਕ ਕੇ ਵੀ ਜਦੋਂ ਉਹ ਕੁਝ ਨਾ 'ਬਕਿਆ' ਤਾਂ ਰੂੰ ਵਾਂਗ ਬੋਰੀ ਵਿਚ ਤੁੰਨ ਕੇ ਨਹਿਰ ਵੱਲ ਜਾਂਦੇ ਉਸਨੇ ਤੱਕੇ ਸਨ। ਅਗਲੇ ਦਿਨ ਉਸਦੇ ਪੁਲਿਸ ਮੁਕਾਬਲੇ ਵਿਚ ਮਾਰੇ ਜਾਣ ਦੀ ਖ਼ਬਰ ਛਪੀ ਸੀ। ਜਗਤਾਰ ਨੂੰ ਨਹਿਰ ਵਿਚ ਡਬੋਣ ਦੀ ਸਕੀਮ ਉਸਦੇ ਪੜ੍ਹਨ ਵਾਲੇ ਕਮਰੇ ਵਿਚ ਹੀ ਬਣੀ ਸੀ। ਸ਼ਕੰਜਿਆਂ 'ਚ ਕਸੇ, ਤੇਜ਼ ਰੋਸ਼ਨੀਆਂ ਸਾਹਮਣੇ ਬੈਠੇ ਅਤੇ ਜਮੂਰਾਂ ਨਾਲ ਮਾਸ ਖਿਚਵਾਉਂਦੇ ਬੇਅੰਤ, ਜਗਜੀਤ ਅਤੇ ਜੂਨਸ ਅੱਜ ਤੱਕ ਉਸਨੂੰ ਝੰਜੋੜਦੇ ਹਨ। ਉਹੋ ਇਤਿਹਾਸ ਦੁਹਰਾਉਣ ਲਈ ਉਸਨੂੰ ਮੰਡ ਭੇਜਿਆ ਗਿਆ ਸੀ।

ਇਹ ਢਲਦੀ ਉਮਰ ਦਾ ਤਕਾਜ਼ਾ ਸੀ ਜਾਂ ਬਦਲੇ ਹਲਾਤਾਂ ਦਾ ਮੰਡ ਤੋਂ ਗੁਰਮੁਖ ਨੂੰ ਸੀਂਹ ਵਾਂਗ ਡਰ ਲੱਗਦਾ ਸੀ। ਕਈ ਮਹੀਨੇ ਮੈਡੀਕਲ ਘਲਦਾ ਅਤੇ ਘਰ ਵਾਲੀ ਦੀ ਬਿਮਾਰੀ ਦੇ ਬਹਾਨੇ ਘੜਦਾ ਰਿਹਾ।

'ਸਥਾਂ 'ਚ ਬੈਠ ਕੇ ਘਰ ਬੈਠਣ ਦੇ ਸਪਸ਼ਟੀਕਰਨ ਦਿੰਦਾ। ਉਹ ਆਖਦਾ ਪਹਿਲਾਂ ਗੱਲ ਹੋਰ ਸੀ। ਚਾਹੇ ਵੀਹ ਬਦਮਾਸ਼ਾਂ ਨੂੰ ਚੌਂਕ 'ਚ ਖੜਾ ਕੇ ਗੋਲੀ ਮਾਰ ਦਿਓ ਮਜ਼ਾਲ ਸੀ ਕੋਈ ਪੁਲਿਸ ਵਲ ਅੱਖ ਭਰ ਕੇ ਵੀ ਦੇਖ ਜਾਂਦਾ। ਨਕਸਲੀਏ ਵੀ ਗਿਣਤੀ ਮਿਣਤੀ ਦੇ ਸਨ। ਦਿਨਾਂ ਵਿਚ ਚੁੱਕੇ ਗਏ। ਹੁਣ ਗੱਲ ਹੋਰ ਹੈ। ਧਰਮ ਦੀ ਕਬਚ ਉਹਨਾਂ ਦੀ ਰਖਿਆ ਕਰਦੀ ਹੈ। ਲੁਕਣ ਵਾਲੀਆਂ ਥਾਵਾਂ ਦਾਖ਼ਲ ਹੋਣ ਤੋਂ ਸਰਕਾਰ ਡਰਦੀ ਹੈ। ਇਕ ਵਾਰ ਕਿਸੇ ਦੇ ਪਿਛੇ ਪੈ ਜਾਣ ਤਾਂ ਕੁਨਬੇ ਦਾ ਕੁਨਬਾ ਤਬਾਹ ਕਰ ਦਿੰਦੇ ਹਨ। ਡੀ. ਆਈ. ਜੀ. ਅਟਵਾਲ ਅਤੇ ਡੀ. ਐਸ. ਪੀ. ਬਚਨ ਸਿੰਘ ਵਰਗਿਆਂ ਦੇ ਕਿੱਸੇ ਸਭ ਦੇ ਸਾਹਮਣੇ ਸਨ।

ਮਜਬੂਰੀ ਵਸ ਗਿਆ ਵੀ ਤਾਂ ਕਬੂਤਰ ਵਾਂਗ ਅੱਖਾਂ ਮੀਚ ਲਈਆਂ। ਕਿਤੇ ਕੁਝ ਵੀ ਹੁੰਦਾ ਰਹੇ ਉਸਨੇ ਕਦੇ ਪਰਵਾਹ ਨਹੀਂ ਕੀਤੀ। ਵਾਰਦਾਤ ਪੂਰਬ ਵਿਚੋਂ ਹੁੰਦੀ ਪੁਲਿਸ ਪੱਛਮ ਵੱਲ ਜਾਂਦੀ। ਬੈਂਕ ਡਕੈਤੀਆਂ ਕਾਰਾਂ ਵਾਲੇ ਕਰਦੇ ਕੁਟਾਪਾ ਸਾਂਸੀਆਂ ਤੇ ਚੜ੍ਹਦਾ। ਕੋਈ ਝੜਪ ਨਹੀਂ। ਕੋਈ ਪੁਲਿਸ ਮੁਕਾਬਲਾ ਨਹੀਂ। ਅੱਕ ਕੇ ਆਪੇ ਐਸ. ਐਸ. ਪੀ. ਨੇ ਹਥਿਆਰ ਸੁਟ ਦਿਤੇ। ਮੁੜ ਉਹੀ ਪੁਲਿਸ ਲਾਈਨ।

ਜਿਹੜਾ 'ਖਾੜਕੂਆਂ' ਦੇ ਕੰਮ ਵਿਚ ਦਖਲ ਹੀ ਨਹੀਂ ਦਿੰਦਾ ਤਾਂ ਉਹਨਾਂ ਦਾ ਕੀ ਸਿਰ ਭਵਿਆ ਹੈ ਕਿ ਉਸਨੂੰ ਆਪਣੀ ਹਿਟ ਲਿਸਟ ਤੇ ਚਾੜ੍ਹੀ ਫਿਰਨ।

ਗੁਰਮੁਖ ਦਾ ਸਾਲ ਦੇ ਅੰਦਰੋ ਅੰਦਰੇ ਅਕਾਲ ਚਲਾਨਾ ਕਰਨ ਦਾ ਤਾਂ ਫੇਰ ਇਕੋ ਰਾਹ ਸੀ। ਉਹੋ ਰਾਹ ਜਿਸ ਤੇ ਲੋਕ ਆਖਦੇ ਨੇ ਸੰਦੀਪ ਤੁਰਿਆ ਸੀ।

ਉਹ ਵੱਕੀਲ ਸੀ। ਕਾਨੂੰਨ ਜਾਣਨ ਵਾਲੇ ਦਾ ਮਨ ਕਮਜ਼ੋਰ ਹੁੰਦਾ ਹੈ। ਉਸਨੂੰ ਪਤਾ ਸੀ ਪੁਲਿਸ ਚਾਹੇ ਤਾਂ ਦਿਨਾਂ ਵਿਚ ਹੇਠਲੀ ਧਰਤੀ ਉਤੇ ਕਰ ਸਕਦੀ ਹੈ। ਕੋਈ ਝਾੜ ਦਾ ਟੁੱਟ ਕਰਿਆ ਤਾਂ ਪਹਿਲੇ ਹੂਰੇ ਵਿਚ ਹੀ ਉਸਨੇ ਸਭ ਕੁਝ ਉਗਲ ਦੇਣੈਂ। ਇਹ ਕੌੜਾ ਘੁਟ ਤਾਂ ਉਸਨੂੰ ਖੁਦ ਹੀ ਭਰਨਾ ਪੈਣਾ ਸੀ!

ਪਾਠ ਦਾ ਆਖਰੀ ਵਾਕ ਸੁਣ ਕੇ ਪ੍ਰੀਤਮ ਦੇ ਸਾਹ ਸੁਕਨ ਲਗੇ। ਕੁਝ ਹੀ ਪਲਾਂ ਬਾਅਦ ਬਿਨਾਂ ਥਾਣੇਦਾਰੀ ਦਾ ਮੂੰਹ ਮੱਥਾ ਬਣਾਏ ਉਸਦੇ ਵੀਹ ਹਜ਼ਾਰ ਨੂੰ ਥੁਕ ਲਗ ਜਾਣਾ ਸੀ।

ਐਨ ਆਖਰੀ ਵਕਤ ਤੇ ਤੁਰੇ ਆਉਂਦੇ ਪ੍ਰਧਾਨ ਨੂੰ ਦੇਖ ਕੇ ਉਸਨੂੰ ਲੱਗਾ ਵਾਹਿਗੁਰੂ ਖੁਦ ਡੁਬਦੇ ਨੂੰ ਤਿਨਕੇ ਦਾ ਸਹਾਰਾ ਬਣ ਕੇ ਆਇਆ ਹੈ। ਚਲੋ ਕੋਈ ਬੋਲਣ ਵਾਲਾ ਤਾਂ ਪੁਜਿਆ। ਪ੍ਰੈਸ 'ਚ ਖ਼ਬਰਾਂ ਦੇਣ ਜੋਗੇ ਤਾਂ ਹੋਏ।

ਪ੍ਰਧਾਨ ਦੀ ਮੱਧਮ ਚਾਲ ਦੇਖ ਕੇ ਇਕ ਵਾਰ ਫੇਰ ਉਹਦਾ ਦਿਲ ਧਕ ਧਕ ਕਰਨ ਲਗਿਆ। ਪ੍ਰਧਾਨ ਦੀ ਤੋਰ ਉਦੋਂ ਹੀ ਮੱਠੀ ਪੈਂਦੀ ਹੈ ਜਦੋਂ ਉਹ ਉਦਾਸ ਹੋਵੇ। ਨਹੀਂ ਤਾਂ ਉਹ ਘੋੜੇ ਵਾਂਗ ਛਾਲਾਂ ਮਾਰਦਾ ਹੈ।

ਹੋਰ ਸਬਰ ਕਰਨ ਦੀ ਹਿੰਮਤ ਨਹੀਂ ਸੀ। ਤੇਜ਼ ਕਦਮੀ ਉਹ ਪ੍ਰਧਾਨ ਨਾਲ ਜਾ ਰਲਿਆ।

ਪ੍ਰਧਾਨ ਉਸ ਤੋਂ ਵੀ ਜ਼ਿਆਦਾ ਖਿਝਿਆ ਪਿਆ ਸੀ। ਪ੍ਰੀਤਮ ਦੇ ਪਹਿਲੇ ਹੀ ਸਵਾਲ ਦੇ ਜਵਾਬ ਵਿਚ ਉਸਨੇ ਠਾਹ ਸੋਟਾ ਜੜ ਦਿਤਾ :

'ਸਰਕਾਰ ਤੈਨੂੰ ਨੌਕਰੀ ਦੇਣ ਨੂੰ ਤਿਆਰ ਨਹੀਂ। ਸਾਲੇ ਆਖਦੇ ਨੇ ਕਤਲ ਕਿਸੇ ਦੁਸ਼ਮਣ ਨੇ ਕੀਤੈ। ਅਤਿਵਾਦੀਆਂ ਨਾਲ ਤਾਂ ਉਹਦਾ ਲਾਗਾ ਦੇਗਾ ਹੀ ਨਹੀਂ ਸੀ।"

"ਇਹ ਸਭ ਬਕਵਾਸ ਹੈ। ਉਹਨਾਂ ਦਾ ਕੀ ਹੈ। ਮਾੜੀ ਜਿਹੀ ਗੱਲ ਤੇ ਹੀ ਬੰਦਾ ਮਾਰ ਦਿੰਦੇ ਨੇ। ਉਨ੍ਹਾਂ ਨੂੰ ਬਾਪੂ ਦਾ ਰਿਵਾਲਵਰ ਚਾਹੀਦਾ ਸੀ। ਨਿਤ ਦੀਆਂ ਮਾੜਾਂ ਧਾੜਾਂ ਕਰਨ ਵਾਲਿਆਂ ਲਈ ਅਸਲਾ ਕੋਈ ਮਾਮੂਲੀ ਚੀਜ਼ ਨਹੀਂ ਹੁੰਦੀ।"

ਪ੍ਰਧਾਨ ਦੇ ਸਿਧੇ ਸਪਾਟ ਜਵਾਬ ਦੇ ਪ੍ਰੀਤਮ ਇਉਂ ਬੜਬੜਾ ਉਠਿਆ ਜਿਵੇਂ ਉਸਨੂੰ ਕਾਤਲ ਗਰਦਾਨਿਆ ਗਿਆ ਹੋਵੇ।

"ਹੋਰ ਕੀ ਕਹਿੰਦੇ ਨੇ ? ਫੇਰ ਕਿਸ ਨੇ ਕਤਲ ਕੀਤਾ ਹੋਇਆ ?" ਪ੍ਰੀਤਮ ਦੀ ਜ਼ਬਾਨ ਥਥਲਾਉਣ ਲੱਗੀ ਸੀ।

"ਮੈਨੂੰ ਬਹੁਤਾ ਪਤਾ ਨਹੀਂ...ਰਣਜੀਤ ਪਿਛੇ ਆਉਂਦੈ...ਹੁਣ ਤਫਤੀਸ਼ ਉਹ ਕਰ ਰਿਹੈ...ਸਭ ਕੁਝ ਦਸ ਦਿਉ...। ਤੂੰ ਘਬਰਾ ਨਾ ਆਪਾਂ ਨੌਕਰੀ ਲੈ ਕੇ ਛੱਡਾਂਗੇ..."

ਕੀਰਤਨ ਸਮਾਪਤ ਹੋ ਗਿਆ ਸੀ। ਤਕਰੀਰਾਂ ਦੀ ਵਾਰੀ ਸੀ। ਪ੍ਰੀਤਮ ਦੀ ਪਿਠ ਥਾਪੜ ਕੇ ਉਹ ਪੰਡਾਲ ਵਲ ਵਧ ਗਿਆ। ਸਟੇਜ ਦਾ ਕੰਮ ਉਸੇ ਨੇ ਸੰਭਾਲਨਾ ਸੀ।

ਬੁੱਤ ਬਣੇ ਪ੍ਰੀਤਮ ਨੂੰ ਸਾਰੀ ਧਰਤੀ ਘੁੰਮਦੀ ਨਜ਼ਰ ਆਉਣ ਲੱਗੀ।

ਇਸੇ ਮੁਕੱਦਮੇ ਦੀ ਛਾਣ ਬੀਣ ਏਨੀ ਸ਼ਿਦਤ ਨਾਲ ਕਿਉਂ ਹੋ ਰਹੀ ਹੈ ? "ਅਣਪਛਾਤੇ ਵਿਅਕਤੀਆਂ" ਹਥੋਂ ਕਤਲ ਹੋਏ ਮੁਕੱਦਮੇ ਦੀ ਤਫ਼ਤੀਸ਼ ਤੋਂ ਤਾਂ ਹਰ ਪੁਲਿਸ ਅਫ਼ਸਰ ਭੂਤ ਵਾਂਗ ਡਰਦਾ ਹੈ। ਜਿਵੇਂ ਕਮੇਟੀ ਵਾਲੇ ਮਰੇ ਕੁਤੇ ਦੀ ਪੂਛ 'ਚ ਰੱਸੀ ਪਾ ਕੇ ਰੂੜੀ ਤੇ ਸੁਟਨ ਤੱਕ ਜ਼ਿੰਮੇਵਾਰ ਹੁੰਦੇ ਹਨ ਇਸੇ ਤਰ੍ਹਾਂ ਪੁਲਿਸ ਅਗਲੇ ਦਾ ਪੋਸਟ ਮਾਰਟਮ ਕਰਾ ਕੇ ਲਾਸ਼ ਵਾਰਸਾਂ ਦੇ ਹਵਾਲੇ ਕਰ ਕੇ ਗਹਿਰੀ ਨੀਂਦ ਸੌਂ ਜਾਂਦੀ ਹੈ। ਕਾਤਲ ਭਾਵੇਂ ਥਾਣੇਦਾਰ ਦੇ ਬਰਾਬਰ ਕੁਰਸੀ ਡਾਹੀ ਬੈਠੇ ਹੋਣ ਮਿਸਾਲਾਂ 'ਚ ਉਹ ਪਾਕਿਸਤਾਨ ਅੱਪੜੇ ਹੁੰਦੇ ਹਨ ਜਾਂ ਕਿਸੇ ਧਾਰਮਿਕ ਸਥਾਨ 'ਚ ਛੁਪੇ ਹੁੰਦੇ ਹਨ। ਪ੍ਰੀਤਮ ਨੂੰ ਤਾਂ ਉਮੀਦ ਸੀ ਉਹਨਾਂ ਦੇ ਕੇਸ ਨਾਲ ਵੀ ਇੰਝੇ ਹੋਵੇਗੀ। ਨਾ ਕਿਸੇ ਨੂੰ ਕਾਰਾਂ ਘੁੰਮਣ ਨੂੰ ਮਿਲਨੀਆਂ ਹਨ ਅਤੇ ਨਾ ਵਿਸਕੀਆਂ ਪੀਣ ਨੂੰ। ਫੇਰ ਕਿਸ ਕੋਲ ਵਕਤ ਹੈ ਇਸ ਵਗਾਰ ਤੇ ਮੱਥਾ ਮਾਰਨ ਦਾ।

ਰਣਜੀਤ ਅੰਕਲ ਨੂੰ ਤਫ਼ਤੀਸ਼ ਨਾਲ ਜੁੜਿਆ ਸੁਣ ਕੇ ਪ੍ਰੀਤਮ ਦਾ ਸਰੀਰ ਪਸੀਨੋ ਪਸੀਨੀ ਹੋ ਗਿਆ ਸੀ। ਬਿੰਦੇ ਝਟੇ ਇਕ ਘੁਮੇਰ ਦਿਲ ਵਿਚੋਂ ਉਠ ਕੇ ਦਿਮਾਗ ਨੂੰ ਜਾ ਚੜ੍ਹਦੀ। ਡਿਗਦਾ ਡਿਗਦਾ ਉਹ ਮਸਾਂ ਹੀ ਸੰਭਲਿਆ ਸੀ।

ਰਣਜੀਤ ਨੂੰ ਕਿਉਂ ਅਚਾਨਕ ਇਸ ਪਰਿਵਾਰ ਨਾਲ ਮੋਹ ਜਾਗ ਪਿਆ ਸੀ ਇਸ ਦੀ ਸਮਝ ਹੁਣ ਪ੍ਰੀਤਮ ਨੂੰ ਆਈ ਸੀ। ਠੀਕ ਹੈ ਬਾਪੂ ਨੇ ਉਸਨੂੰ ਪੁਲਿਸ 'ਚ ਭਰਤੀ ਕਰਾਇਆ। ਤਰਕੀਆਂ ਦੁਵਾਈਆਂ। ਤਾਂ ਵੀ ਬਾਪੂ ਦੇ ਜਿਉਂਦੇ ਜਿਉਂਦੇ ਸਾਲ 'ਚ ਉਹ ਇਕ ਅੱਧ ਚੱਕਰ ਹੀ ਮਾਰਦਾ ਸੀ। ਇਸ ਸਾਲ ਤਾਂ ਉਹ ਕਈ ਰਾਤਾਂ ਵੀ ਕੱਟ ਗਿਆ ਸੀ। ਆਨੇ ਬਹਾਨੇ ਉਹ ਕਈ ਵਾਰ ਵਾਰਦਾਤ ਵਾਲੀ ਜਗ੍ਹਾ ਤੇ ਵੀ ਗਿਆ ਸੀ ਅਤੇ ਮੋਟਰ ਤੇ ਵੀ। ਘੰਟਿਆਂ ਵਧੀ ਉਹ ਬਾਪੂ ਦੇ ਪੁਰਾਣੇ ਚਿਠੇ ਖੋਲ੍ਹੀ ਰੱਖਦਾ। ਇਕ ਵਾਰ ਪ੍ਰੀਤਮ ਤੋਂ ਚੋਰੀ ਚੋਰੀ ਬੰਦੂਕ ਵੀ ਲੈ ਗਿਆ। ਬੰਦੂਕ ਦੀ ਵਾਪਸੀ ਦੇ ਨਾਲ ਨਾਲ ਹੀ ਮਾਂ ਦੇ ਤੌਰ ਤਰੀਕੇ ਵੀ ਬਦਲ ਗਏ ਸਨ। ਕਈ ਵਾਰ ਉਸਨੇ ਬੰਦੂਕ ਨੂੰ 'ਦਫ਼ਾ ਕਰਨ' ਦੀ ਗੱਲ ਆਖੀ ਸੀ।

ਕੁਝ ਦਿਨ ਪਹਿਲਾਂ ਸ਼ਿਵਦਿਆਲੇ ਵਾਲੇ ਖੂਹ ਦੀ ਛਾਣ ਬੀਣ ਵੀ ਹੋਈ ਸੀ। ਚੋਰੀ ਦਾ ਮਾਲ ਬਰਾਮਦ ਕਰਨਾ ਤਾਂ ਪੁਲਿਸ ਦਾ ਡਰਾਮਾ ਹੀ ਸੀ। ਲਭਨ ਤਾਂ ਉਹ ਰਿਵਾਲਵਰ ਹੀ ਆਏ ਸਨ ਜੋ ਉਹਨਾਂ ਲੱਭ ਲਿਆ ਸੀ।

ਸਵਾਗਤੀ ਗੇਟ ਤੇ ਖੜਿਆਂ ਖੜਿਆਂ ਹੀ ਪ੍ਰੀਤਮ ਦੇ ਕਾਨੂੰਨੀ ਦਿਮਾਗ ਨੇ ਗੁਰਮੁਖ ਦੇ ਕਤਲ ਦੀ ਗੁੱਥੀ ਸੁਲਝਾ ਲਈ।

ਸਵਾਗਤੀ ਗੇਟ ਤੇ ਉਸਦਾ ਕੋਈ ਕੰਮ ਨਹੀਂ

ਸੀ। ਮਣ ਮਣ ਦੇ ਕਦਮ ਪੁੱਟਦਾ ਉਹ ਪੰਡਾਲ ਦੀ ਇਕ ਨੁਕਰ ਵਿੱਚ ਜਾ ਬੈਠਾ।

ਪ੍ਰਧਾਨ ਮਾਇਕ ਤੇ ਗਰਜ ਰਿਹਾ ਸੀ। ਜਿਸ ਦਿਸ਼ਾ ਵਲ ਪ੍ਰਧਾਨ ਦਾ ਭਾਸ਼ਣ ਵਧ ਰਿਹਾ ਸੀ। ਉਸ ਤੋਂ ਲੱਗਦਾ ਸੀ ਉਹ ਕਿਸੇ ਵੀ ਸਮੇਂ ਗੁਰਮੁਖ ਦੇ ਕਾਤਲਾਂ ਦੀ ਸ਼ਨਾਖਤ ਦਾ ਐਲਾਨ ਕਰ ਸਕਦਾ ਸੀ। ਕੁਝ ਹੀ ਦਿਨਾਂ 'ਚ ਉਹਨਾਂ ਨੂੰ ਕਟਹਿਰੇ ਵਿਚ ਖੜਾਉਣ ਦਾ ਦਾਅਵਾ ਕਰ ਸਕਦਾ ਸੀ।

ਕਉਲੇ ਨਾਲ ਸੁੰਗੜੇ ਬੈਠੇ ਪ੍ਰੀਤਮ ਨੂੰ ਬਿੰਦੇ ਝਟੇ ਰਣਜੀਤ ਦਾ ਵਿਰਾਟ ਪੁਲਸੀਆ ਰੂਪ ਦਿਖਾਈ ਦੇਣ ਲੱਗਦਾ। ਉਸਨੂੰ ਲੱਗਦਾ ਰਣਜੀਤ ਦੀਆਂ ਪੁਲਿਸੀਆ ਅੱਖਾਂ ਉਸਨੂੰ ਤਿੰਨਾਂ ਲੋਕਾਂ ਵਿਚ ਖੋਜਣ ਦੀ ਸਮਰਥਾ ਰਖਦੀਆਂ ਸਨ। ਉਸਦੇ ਲੰਬੇ ਖੂੰਖਾਰ ਹੱਥ ਹੌਲੀ ਹੌਲੀ ਪ੍ਰੀਤਮ ਦੀ ਗਿਚੀ ਵਲ ਵਧ ਰਹੇ ਸਨ।

ਭਾਸ਼ਣ ਦਾ ਇਕ ਇਕ ਸ਼ਬਦ ਸਿਕਾ ਬਣ ਕੇ ਉਸਦੇ ਕੰਨਾਂ ਵਿਚ ਘੁਲਣ ਲਗਿਆ। ਬੋਲੇ ਹੋ ਚੁਕੇ ਕੰਨਾਂ ਨੂੰ ਸਾਂ ਸਾਂ ਤੋਂ ਬਿਨਾਂ ਕੁਝ ਵੀ ਨਹੀਂ ਸੀ ਸੁਣ ਰਿਹਾ।

ਮਾਂ ਦੇ ਕੰਨ 'ਚ ਘੁਸਰ ਮੁਸਰ ਕਰਦੇ ਰਣਜੀਤ ਨੂੰ ਦੇਖ ਕੇ ਪ੍ਰੀਤਮ ਨੂੰ ਹੱਥਾਂ ਪੈਰਾਂ ਦੀ ਪੈ ਗਈ। ਰਣਜੀਤ ਨਾਲ ਕਿਸ ਮੂੰਹ ਨਾਲ ਅੱਖ ਮਿਲਾਵੇ।

ਡਰਿਆ ਸਹਿਮਿਆ, ਮੁਰਦਾ ਦੇਹ ਨੂੰ ਸੰਭਾਲਦਾ ਉਹ ਉਠਿਆ ਤੇ ਹਨੇਰੀ ਸਬਾਤ 'ਚ ਸੰਦੂਕਾਂ ਲਾਗੇ ਪਏ ਪਲੰਘ 'ਤੇ ਜਾ ਡਿੱਗਾ।

ਨਮ ਹੋਈਆਂ ਅੱਖਾਂ ਅੱਗੇ ਭੰਬੂ ਤਾਰੇ ਨੱਚਣ ਲੱਗੇ। ਤਰ੍ਹਾਂ ਤਰ੍ਹਾਂ ਦੇ ਉਹਨਾਂ 'ਚੋਂ ਉਭਰਦੇ ਚਿਤਰ ਉਹਨੂੰ ਡਰਾਉਣ ਲਗੇ। ਕਿਸੇ ਵਿਚ ਉਸਨੂੰ ਥਾਣੇਦਾਰ ਦੀ ਥਾਂ ਕੈਦੀਆਂ ਵਾਲੀ ਵਰਦੀ ਮਿਲ ਰਹੀ ਹੁੰਦੀ ਤੇ ਕਿਤੇ ਵਿਚ ਰਣਜੀਤ ਉਸਦੀ ਮਾਂ ਤੋਂ ਚੈਕ ਹਥਿਆ ਰਿਹਾ ਹੁੰਦਾ।

ਸਬਾਤ ਵਲ ਵਧਦੇ ਨਿਗਰ ਬੂਟਾਂ ਦਾ ਖੜਕਾ ਸੁਣ ਕੇ ਉਹ ਹੋਰ ਆਪਣੇ ਆਪ ਵਿਚ ਸੁਕੜ ਗਿਆ।

"ਤੂੰ ਇਥੇ ਪਿਐਂ...ਅਸੀਂ ਤੈਨੂੰ ਲਭ ਲਭ ਹੰਭ ਗਏ..." ਪ੍ਰੀਤਮ ਉਤਲਾ ਖੇਸ ਖਿਸਕਾ ਕੇ ਜਦੋਂ ਮਾਂ ਨੇ ਤਕਿਆ ਪ੍ਰੀਤਮ ਸਿਰਾਹਣੇ 'ਚ ਮੂੰਹ ਦੇਈ ਹੁਬਕੀ ਹੁਬਕੀ ਰੋ ਰਿਹਾ ਸੀ।

ਮਾਂ ਦੀ ਵੀ ਭੁਬ ਨਿਕਲ ਗਈ। ਬਾਲਾਂ ਵਾਂਗ ਉਸਨੇ ਪ੍ਰੀਤਮ ਨੂੰ ਗੋਦ ਵਿਚ ਪਾ ਲਿਆ ਤੇ ਬਾਹੋ ਧਾਹੀ ਚੁੰਮਣ ਲੱਗੀ।

"ਤੂੰ ਏਨਾ ਕਿਉਂ ਓਦਰ ਗਿਐਂ ਪੁੱਤਰ...ਜੋ ਇਸ ਸੰਸਾਰ ਤੇ ਆਇਐ ਉਹਨੇ ਇਕ ਦਿਨ ਜਾਣਾ ਹੀ ਹੈ .. ਤੇਰਾ ਬਾਪ ਤਾਂ ਨਾਂ ਕਮਾ ਕੇ ਮਰਿਐ...।"

ਆਖਦੀ ਮਾਂ ਦੇ ਗੱਲ੍ਹਾਂ ਤੇ ਗਿਰੇ ਨਿਘੇ ਹੰਝੂਆਂ ਨੇ ਉਸ ਅੰਦਰਲੀ ਅੱਧੀ ਜ਼ਹਿਰ ਚੂਸ ਲਈ। ਮਾਂ ਤਾਂ ਹਾਲੇ ਵੀ ਉਸਨੂੰ ਉਨ੍ਹਾਂ ਦੀ ਮੋਹ ਕਰਦੀ ਸੀ।

ਪ੍ਰੀਤਮ ਨੂੰ ਸੰਭਾਲਦਾ ਦੇਖ ਕੇ ਰਣਜੀਤ ਵੀ ਉਹਦੇ ਬਰਾਬਰ ਬੈਠ ਗਿਆ।

"ਸਾਡੇ ਹੁੰਦੇ ਤੈਨੂੰ ਕਾਹਦਾ ਫਿਕਰ ਐ ਭਾਣਜੇ...। ਤਫਤੀਸ਼ ਪੁਠੇ ਰਾਹ ਪੈਣ ਲੱਗੀ ਸੀ ਇਸ ਲਈ ਮੈਨੂੰ ਦਖਲ ਅੰਦਾਜ਼ੀ ਕਰਨੀ ਪਈ। ਮੈਂ ਆਪੇ ਕਿਸੇ ਕੁਰਬਾਨੀ ਦੇ ਬੱਕਰੇ ਤੇ ਕੇਸ ਫਿਟ ਕਰ ਦਿਓ...। ਦੇਖੀਂ ਚਾਰ ਦਿਨਾਂ ਨੂੰ ਥਾਣੇਦਾਰੀ ਤੇਰੇ ਪਿਛੇ ਪਿਛੇ ਫਿਰੂ।"

ਰਣਜੀਤ ਦੇ ਸਹਾਰੇ ਪ੍ਰੀਤਮ ਉਠ ਕੇ ਬੈਠ ਗਿਆ।

ਪ੍ਰਧਾਨ ਉਚੀ ਉਚੀ ਗੜਕ ਰਿਹਾ ਸੀ। ਐਜੀ-ਟੇਸ਼ਨ ਦੀ ਧਮਕੀ ਦਿਤੀ ਜਾ ਰਹੀ ਸੀ।

ਬੁਲਾਰਿਆਂ ਦੀਆਂ ਤਕਰੀਰਾਂ ਸੁਣ ਸੁਣ ਇਕ ਵਾਰ ਫੇਰ ਪ੍ਰੀਤਮ ਦੀਆਂ ਅੱਖਾਂ ਵਿਚ ਸੁਪਨੇ ਲਟਕਨ ਲੱਗੇ। ਮੋਢਿਆਂ ਤੇ ਲਿਸ਼ਕਦੇ ਸਟਾਰਾਂ ਦੇ ਸੁਪਨੇ।

(ਏ. ਡੀ. ਏ, ਕੋਰਟ ਕਮਪਲੈਕਸ, ਜਗਰਾਉ)

0

---

ਪਾਠਕ ਲੇਖਕ ਫੋਰਮ

## 1. ਕਮਿਊਨਿਸ਼ਟ ਲਹਿਰ ਅਤੇ ਧਰਮ ਦਾ ਮਸਲਾ

ਕੀ ਅਜੋਕੇ ਸਮੇਂ 'ਚ ਵੀ ਕੋਈ ਧਾਰਮਿਕ ਲਹਿਰ, ਆਪਣੇ ਬਾਹਰਮੁਖੀ ਰੋਲ ਪੱਖੋਂ, ਇਨਕਲਾਬੀ ਜਾਂ ਹਾਂ ਪੱਖੀ ਹੋ ਸਕਦੀ ਹੈ? ਤੁਹਾਡੀਆਂ ਬਹੁਤੀਆਂ ਲਿਖਤਾਂ ਤੇ ਵਿਚਾਰਾਂ 'ਚੋਂ ਇਸ ਸੁਆਲ ਦਾ ਜੁਆਬ ਸਪਸ਼ਟ "ਨਾਂਹ" ਵਿਚ ਹੀ ਮਿਲਦਾ ਹੈ। ਤੁਹਾਡੀ ਦਲੀਲ ਅਤੇ ਧਾਰਨਾਂ, ਜਿਹੜੀ ਕਿ ਭਾਵੇਂ ਸੌਖੀ ਪਰ ਸਿਧੜ ਪ੍ਰਤੀਤ ਹੁੰਦੀ ਹੈ, ਮੁਤਾਬਕ ਅੱਜ ਸਾਇੰਸੀ ਯੁਗ ਅੰਦਰ ਕੋਈ ਵੀ ਧਰਮ, ਕਤਈ ਤੌਰ 'ਤੇ ਹੀ, ਹਾਂ-ਪੱਖੀ ਰੋਲ ਨਹੀਂ ਨਿਭਾਅ ਸਕਦਾ। ਤੁਹਾਡੀ ਇਹ ਧਾਰਨਾ ਧਰਮ ਦੇ ਮਸਲੇ ਪ੍ਰਤੀ ਕੌਮਾਂਤਰੀ ਕਮਿਊਨਿਸਟ ਲਹਿਰ ਅੰਦਰ ਸਥਾਪਤ ਉਨ੍ਹਾਂ ਵਿਚਾਰਾਂ ਦੀ ਦਰੁਸਤ ਤਰਜਮਾਨੀ ਕਰਦੀ ਹੈ ਜਿਨ੍ਹਾਂ ਮੁਤਾਬਕ ਧਰਮ ਨੂੰ ਇੱਕ ਉੱਕੀ-ਪੁੱਕੀ ਪਿਛਾਖੜ ਸ਼ੈਅ ਵਜੋਂ ਦੇਖਿਆ ਤੇ ਪਰਚਾਰਿਆ ਜਾਂਦਾ ਹੈ।

ਕਿਸੇ ਵਿਚਾਰ ਦਾ ਸਥਾਪਤ ਹੋਣਾ ਤੇ ਦਰੁਸਤ ਹੋਣਾ, ਇਕੋ ਗੱਲ ਨਹੀਂ ਹੁੰਦੀ। ਜਿਵੇਂ ਅਨੇਕਾਂ ਹੀ ਬੁਰਜੂਆ ਵਿਚਾਰ ਵਿਆਪਕ ਪੱਧਰ 'ਤੇ ਪ੍ਰਚੱਲਤ ਤੇ ਸਥਾਪਤ

ਹੋਣ ਦੇ ਬਾਵਜੂਦ ਗ਼ਲਤ ਹਨ, ਉਵੇਂ ਹੀ ਕੁਝ ਕੁ ਗਲਤ ਮਸਲਿਆਂ ਬਾਰੇ ਸਥਾਪਤ ਮਾਰਕਸਵਾਦੀ ਵਿਚਾਰਾਂ, ਧਾਰਨਾਵਾਂ ਤੇ ਮੱਤਾਂ ਨੂੰ ਵੀ ਅੰਤਮ ਸੱਚ ਵਜੋਂ ਪ੍ਰਵਾਨ ਕਰ ਲੈਣਾ ਗੈਰ-ਵਿਗਿਆਨਕ ਤੇ ਗਲਤ ਹੋਵੇਗਾ। ਸੰਸਾਰ ਭਰ ਦੇ ਬਹੁਤ ਸਾਰੇ ਦੇਸ਼ਾਂ, ਖਾਸ ਕਰ ਕੇ ਕੇਂਦਰੀ ਅਤੇ ਲਤੀਨੀ ਅਮਰੀਕਾ ਦੇ ਦੇਸ਼ਾਂ ਅੰਦਰ ਜ਼ੋਰ ਫੜ ਰਹੀ "ਮੁਕਤੀ ਧਰਮ-ਸ਼ਾਸਤਰ" (ਲਿਬਰੇਸ਼ਨ ਥਿਆਲੋਜੀ) ਦੀ ਸਮਾਜਿਕ ਧਾਰਾ ਨੇ ਕਮਿਊਨਿਸਟ ਤਾਕਤਾਂ ਨੂੰ ਧਰਮ ਦੇ ਮਸਲੇ ਪ੍ਰਤੀ ਆਪਣੇ ਪ੍ਰਚਲਤ ਇੱਕ-ਪਾਸੜ ਤੇ ਸਨਕੀ ਵਿਚਾਰਾਂ ਨੂੰ ਨਵੇਂ ਸਿਰਿਓਂ ਘੋਖਣ ਅਤੇ ਇਸ ਮਸਲੇ ਪ੍ਰਤੀ ਮੌਲਿਕ ਮਾਰਕਸਵਾਦੀ-ਲੈਨਿਨਵਾਦੀ ਪੈਂਤੜੇ ਦੇ ਨਕਸ਼ ਤਰਾਸ਼ਣ ਦੀ ਲੋੜ ਪ੍ਰਤੀ ਜਾਗਰੂਕ ਕੀਤਾ ਹੈ। ਪੰਜਾਬ ਅੰਦਰ ਕੱਟੜ ਪੰਥੀ ਸਿੱਖ ਲਹਿਰ ਨਾਲ ਦਰੁਸਤ ਪੈਂਤੜੇ ਤੋਂ ਸਿੱਝਣ ਲਈ ਸਾਨੂੰ ਕਾਣੇਪਣ ਤੋਂ ਮੁਕਤ ਹੋਣ ਦੀ ਹੋਰ ਵੀ ਵਧੇਰੇ ਜ਼ਰੂਰਤ ਹੈ।

ਸਾਲ ਕੁ ਭਰ ਪਹਿਲਾਂ "ਪੈਗ਼ਾਮ ਗਰੁੱਪ" ਨੇ ਆਪਣੇ ਸਿਧਾਂਤਕ ਪਰਚੇ (ਕਮਿਊਨਿਸਟ ਵਿਚਾਰ) ਅੰਦਰ ਇਸ ਮਸਲੇ ਪ੍ਰਤੀ ਰਵਾਇਤੀ ਕਮਿਊਨਿਸਟ ਧਾਰਨਾ ਨੂੰ ਵੰਗਾਰਦਿਆਂ ਹੋਇਆਂ ਇਹ ਮੱਤ ਉਭਾਰਿਆ ਸੀ ਕਿ **ਵਿਚਾਰਧਾਰਕ ਪੱਧਰ** 'ਤੇ ਧਾਰਮਿਕ ਫਲਸਫੇ ਨਾਲੋਂ ਨਖੇੜਾ ਕਰਨਾ ਤੇ ਇਸ ਵਿਰੁੱਧ ਸਮਝੌਤਾ-ਰਹਿਤ ਜੱਦੋ ਜਹਿਦ ਕਰਨੀ ਹੋਰ ਗੱਲ ਹੈ, ਪਰ **ਸਿਆਸੀ ਪੱਧਰ** 'ਤੇ ਕਿਸੇ ਧਾਰਮਿਕ ਵਰਗ ਦੀ ਲਹਿਰ ਦੇ ਬਾਹਰਮੁਖੀ ਰੋਲ ਬਾਰੇ ਨਿਰਣਾ ਕਰਨਾ ਤੇ ਇਸ ਅਧਾਰ 'ਤੇ ਇਸ ਲਹਿਰ ਪ੍ਰਤੀ ਰਵਈਏ ਤੇ ਪਹੁੰਚ ਦੇ ਸੁਆਲ ਨੂੰ ਨਜਿੱਠਣਾ ਵੱਖਰੀ ਗੱਲ ਹੈ। ਇਸ ਨੂੰ ਕਮਿਊਨਿਸਟ ਲਹਿਰ ਦਾ ਮੰਦ ਭਾਗ ਹੀ ਸਮਝਿਆ ਜਾਣਾ ਚਾਹੀਦਾ ਹੈ ਕਿ ਇਕ ਐਨੇ ਮਹੱਤਵ ਪੂਰਨ ਸਿਧਾਂਤਕ ਤੇ ਅਮਲੀ ਸੁਆਲ ਉਤੇ "ਪੈਗ਼ਾਮ ਗਰੁੱਪ" ਵਲੋਂ ਐਨੇ ਚੋਭਦਾਰ ਲਹਿਜੇ ਵਿਚ ਛੇੜੀ ਇਸ ਬਹਿਸ ਨੂੰ ਕਿਸੇ ਵੀ ਗਰੁੱਪ ਜਾਂ ਵਿਅਕਤੀ ਨੇ ਸਿਹਤਮੰਦ ਲੀਹਾਂ 'ਤੇ ਅੱਗੇ ਤੋਰਨ ਦਾ ਉਪਰਾਲਾ ਨਹੀਂ ਕੀਤਾ। ਸਾਡੇ ਲਈ "ਪੈਗ਼ਾਮ ਗਰੁੱਪ" ਦੀ ਇਸ ਪੋਜ਼ੀਸ਼ਨ ਨੂੰ ਸਮਝਣਾ ਅਤੇ ਹਜ਼ਮ ਕਰ ਸਕਣਾ ਕਾਫ਼ੀ ਔਖਾ ਲੱਗਿਆ ਸੀ—ਅਤੇ ਕੁੱਝ ਹੱਦ ਤੱਕ ਅੱਜ ਵੀ ਇਹੀਓ ਹਾਲਤ ਬਣੀ ਹੋਈ ਹੈ। ਪਰ ਜਦ ਕੋਈ ਜਾਨਦਾਰ ਤੇ ਨਿਖਰਵੀਂ ਬਹਿਸ ਅਮਲ ਹੀ ਅੱਗੇ ਨਹੀਂ ਤੁਰ ਰਿਹਾ ਤਾਂ ਮਨ ਕਾਫ਼ੀ ਉਦਾਸ ਤੇ ਉਚਾਟ ਹੁੰਦਾ ਹੈ। ਖਾਸ ਕਰਕੇ 'ਸੁਰਖ਼-ਰੇਖਾ-ਮਾਰਕਾ" ਗਾਲੀ ਗਲੋਚ ਤਾਂ......। ਖੈਰ, ਪਿਛਲੇ ਦਿਨੀਂ ਇੱਕ ਇਨਕਲਾਬੀ ਮਿੱਤਰ ਪਾਸੋਂ, ਇਨਕਲਾਬੀ ਕਮਿਊਨਿਸਟ ਪਾਰਟੀ (ਅਮਰੀਕਾ) ਦੇ ਚੇਅਰਮੈਨ **ਬਾਬ ਅਵੇਕੀਅਨ** ਦਾ ਧਰਮ ਦੇ ਮਸਲੇ 'ਤੇ ਲਿਖਿਆ ਇਕ ਤਾਜ਼ਾ ਤੇ ਦਿਮਾਗ ਰੁਸ਼ਨਾਉ ਸਿਧਾਂਤਕ ਲੇਖ ਪੜ੍ਹਨ ਨੂੰ ਮਿਲਿਆ। ਬਾਬ ਅਵੇਕੀਅਨ ਨੇ ਮੰਨਿਆ ਹੈ ਕਿ ਇਹ ਮਸਲਾ ਬਹੁਤ ਹੀ ਅਹਿਮੀਅਤ ਅਖਤਿਆਰ ਕਰ ਗਿਆ ਹੈ ਅਤੇ ਇਸ ਕਰਕੇ ਉਸਨੇ Liberation without Gods ਦੇ ਅਨੁਵਾਨ ਹੇਠ ਇਸ ਵਿਸ਼ੇ 'ਤੇ ਇਕ ਮੁਕੰਮਲ ਕਿਤਾਬ ਲਿਖਣ ਦਾ ਕਾਰਜ ਆਰੰਭ ਦਿੱਤਾ ਹੈ। ਬਾਬ ਅਵੇਕੀਅਨ ਮੁਤਾਬਕ :

"ਅਜੋਕੇ ਸੰਸਾਰ ਅੰਦਰ ਧਾਰਮਿਕ ਫਲਸਫੇ ਦੇ ਟਕਰਾਵੇਂ ਪਰਭਾਵ ਵੇਖਣ ਨੂੰ ਮਿਲਦੇ ਹਨ। ਕੁਝ ਲੋਕਾਂ ਨੂੰ, ਉਨ੍ਹਾਂ ਦੇ ਧਾਰਮਿਕ ਵਿਸ਼ਵਾਸ, ਸੰਸਾਰ ਅੰਦਰ ਜਾਬਰ ਸੰਬੰਧਾਂ ਤੇ ਜਾਬਰ ਸਮਾਜੀ ਪ੍ਰਬੰਧਾਂ ਨੂੰ ਚਣੌਤੀ ਦੇਣ ਲਈ ਪਰੇਰਨਾ ਦਾ ਅਧਾਰ ਬਣਦੇ ਹਨ। ਇਸ ਦੇ ਨਾਲ ਹੀ ਸੁਸੰਗਠਿਤ ਧਰਮ ਅਤੇ ਧਾਰਮਿਕ ਫਲਸਫੇ ਦੀ, ਲੋਕਾਂ ਦੇ ਜਨ-ਸਮੂੰਹਾਂ ਉਤੇ ਜ਼ੁਲਮ ਨੂੰ ਪਕੇਰਿਆਂ ਕਰਨ ਅਤੇ ਸਥਾਪਤ ਅਧਿਕਾਰੀਆਂ ਤੇ ਉਨ੍ਹਾਂ ਦੇ ਜਾਬਰ ਰਾਜ-ਪ੍ਰਬੰਧ ਦੀ ਅਧੀਨਗੀ ਕਬੂਲਣ ਦੇ ਉਪਦੇਸ਼ਾਂ ਲਈ ਵਰਤੋਂ ਕੀਤੀ ਜਾਂਦੀ ਹੈ। ਜਿਵੇਂ ਲੈਨਿਨ ਨੇ ਕਿਹਾ ਸੀ, ਹਰ ਪਿਛਾਖੜੀ ਰਾਜ ਨੂੰ ਦੋ ਕਰਮ-ਅਮਲਾਂ, ਜੱਲਾਦ ਤੇ ਪੁਜਾਰੀ ਦੀ ਜ਼ਰੂਰਤ ਹੈ, ਅਤੇ ਇਹ ਦੋਵੇਂ ਨਾਲੋ-ਨਾਲ ਚਲਦੇ ਅਤੇ ਇਕ ਦੂਜੇ ਨੂੰ ਬਲ ਮੁਹੱਈਆ ਕਰਦੇ ਹਨ।

ਸੋ ਸਾਨੂੰ ਧਰਮ ਪ੍ਰਤੀ ਅਤੇ ਅੱਡ-ਅੱਡ ਕਿਸਮ ਦੇ ਧਾਰਮਿਕ ਪੈਰੋਕਾਰਾਂ ਪ੍ਰਤੀ ਕਿਹੋ ਜਿਹਾ ਪੈਂਤੜਾ ਧਾਰਨ ਕਰਨਾ ਚਾਹੀਦਾ ਹੈ? ਸਾਨੂੰ ਉਨ੍ਹਾਂ ਸਾਰਿਆਂ ਨਾਲ, ਜਿਹਨਾਂ ਦੀ ਧਾਰਮਿਕ ਨਿਹਚਾ ਉਨ੍ਹਾਂ ਨੂੰ ਜਾਬਰਾਂ ਵਿਰੁਧ ਮਜ਼ਲੂਮਾਂ ਦਾ ਪੱਖ ਲੈਣ ਲਈ ਪਰੇਰਤ ਕਰਦੀ ਹੈ, ਜਿਸ ਪੱਧਰ 'ਤੇ ਵੀ ਏਕਤਾ ਉਸਾਰੀ ਜਾ ਸਕਦੀ ਹੈ, ਏਕਤਾ ਗੰਢਣੀ ਚਾਹੀਦੀ ਹੈ। ਦੂਜੇ ਪਾਸੇ, ਜਿਹਨਾਂ ਦੀ ਧਾਰਮਿਕ ਨਿਹਚਾ ਉਨ੍ਹਾਂ ਨੂੰ ਜਾਬਰਾਂ ਦੇ ਪੱਖ 'ਚ ਖੜ੍ਹਣ ਲਈ ਪਰੇਰਤ ਕਰਦੀ ਹੈ ਅਤੇ ਜਿਹੜੇ ਪਿਛਾਖੜੀ ਰਾਜ ਤੇ ਇਸਦੇ ਜੁਰਮਾਂ ਦੇ ਪੈਰੋਕਾਰਾਂ ਵਜੋਂ ਅਮਲ ਕਰਦੇ ਹਨ, ਉਨ੍ਹਾਂ ਦਾ ਸਾਨੂੰ ਡਟਵਾਂ ਵਿਰੋਧ ਕਰਨਾ ਚਾਹੀਦਾ ਹੈ। ਅਤੇ ਸਾਨੂੰ ਧਾਰਮਿਕ ਫਲਸਫੇ-ਸਮੁੱਚੇ ਧਾਰਮਿਕ ਫਲਸਫੇ ਨੂੰ ਰੱਦ ਕਰਨ ਦਾ ਪੈਂਤੜਾ ਲੈਣਾ ਚਾਹੀਦਾ ਹੈ......।"

ਸਾਡੇ ਵਿਚਾਰ 'ਚ, ਬਾਬ ਅਵੇਕੀਅਨ ਦੀ ਉਪਰੋਕਤ ਫਾਰਮੂਲੇਸ਼ਨ ਹੀ ਇਕ ਦਰੁਸਤ ਮਾਰਕਸ-ਵਾਦੀ-ਲੈਨਿਨਵਾਦੀ ਫ਼ਾਰਮੂਲੇਸ਼ਨ ਬਣਦੀ ਹੈ। ਅੱਜ ਦੁਨੀਆਂ ਦੇ ਬਹੁਤ ਸਾਰੇ ਹਿਸਿਆਂ, ਜਿਵੇਂ ਐਲਸਲ-ਵਾਡੋਰ, ਹੈਤੀ, ਫਿਲਪਾਈਨ ਤੇ ਪੰਜਾਬ ਆਦਿ ਥਾਵਾਂ 'ਤੇ ਲੋਕਾਂ ਦੇ ਜਨ-ਸਮੂੰਹਾਂ ਨੂੰ, ਉਨ੍ਹਾਂ ਦੇ ਆਪਣੇ ਧਾਰ-ਮਿਕ ਅਕੀਦਿਆਂ (ਨਾਂ ਕਿ ਕਿਸੇ ਕਮਿਊਨਿਸਟ ਚੇਤਨਾ)

ਸਦਕਾ ਹੀ ਜਾਬਰ ਰਾਜ ਵਿਰੁਧ ਸੰਗਰਾਮ ਕਰਦੇ ਦੇਖਿਆ ਜਾ ਸਕਦਾ ਹੈ। ਇਹਨਾਂ ਘੋਲਾਂ 'ਚ ਲੱਖਾਂ ਖਾਮੀਆਂ ਤੇ ਵਿਗਾੜ ਹੋ ਸਕਦੇ ਹਨ ਪਰ ਇਹ ਘੋਲ ਜ਼ਿੰਦਗੀ ਦਾ ਇਕ ਬਾਹਰਮੁਖੀ ਸੱਚ ਹੈ ਜਿਸ ਤੋਂ ਕੋਈ ਸਿਰੇ ਦਾ ਤੁਅੱਸਬੀ ਜਾਂ ਅੰਨ੍ਹਾ ਹੀ ਮੁਨਕਰ ਹੋ ਸਕਦਾ ਹੈ। ਧਰਮ ਦੇ ਮਸਲੇ ਪ੍ਰਤੀ ਸਾਡੀਆਂ ਰਗਾਂ 'ਚ ਵਸੇ ਗੈਰ-ਮਾਰਕਸ-ਵਾਦੀ ਤੇ ਸਨਕੀ ਵਿਚਾਰ ਸਾਨੂੰ ਨਾ ਸਿਰਫ ਇਹਨਾਂ ਲਹਿਰਾਂ ਤੋਂ ਲਾਂਭੇ ਅਲੱਗ-ਥਲੱਗ ਰੱਖ ਰਹੇ ਹਨ, ਸਗੋਂ ਕੁਝ ਮਾਮਲਿਆਂ 'ਚ ਪਿਛਾਖੜੀ ਰਾਜ ਦੇ ਅਣਚਾਹੇ ਉਲਟ-ਇਨਕਲਾਬੀ ਸੰਦਾਂ 'ਚ ਵੀ ਤਬਦੀਲ ਕਰ ਰਹੇ ਹਨ। ਅੱਜ ਕਿਸੇ ਵੀ ਕਮਿਊਨਿਸਟ ਇਨਕਲਾਬੀ ਗਰੁੱਪ, ਭਾਵੇਂ ਉਹ "ਪੈਗਾਮ" ਹੋਵੇ ਜਾਂ "ਸੁਰਖ ਰੇਖਾ" ਤੇ "ਜਨਤਕ ਲੀਹ" ਹੋਵੇ, ਦੀ ਸੁਹਿਰਦਤਾ 'ਤੇ ਸ਼ੱਕ ਨਹੀਂ ਕੀਤਾ ਜਾ ਸਕਦਾ—ਜਾਂ ਨਹੀਂ ਕੀਤਾ ਜਾਣਾ ਚਾਹੀਦਾ। ਲੋੜ ਉਸ ਸਿਧਾਂਤਕ ਸਮਝ ਦੀਆਂ ਬੁਨਿਆਦਾਂ ਨੂੰ ਪਛਾਨਣ ਦੀ ਹੈ ਜਿਥੋਂ ਕਿਸੇ ਵੀ ਗਰੁੱਪ ਦਾ ਅਮਲੀ ਸਿਆਸੀ ਰੋਲ ਨਿਰਧਾਰਤ ਹੁੰਦਾ ਹੈ। ਇਸ ਮਾਮਲੇ 'ਚ "ਇਨਕਲਾਬੀ ਕੇਂਦਰ" ਤੇ "ਸਮਤਾ" ਸੱਚ ਮੁੱਚ ਹੀ ਅਹਿਮ ਰੋਲ ਨਿਭਾਅ ਸਕਦੇ ਹਨ। ਉਮੀਦ ਹੈ ਤੁਸੀਂ ਇਸ ਮਹਾਂਬਲੀ ਕਾਰਜ ਨੂੰ ਮੋਢਾ ਦੇਣ ਲਈ ਲਾਜ਼ਮੀ ਅੱਗੇ ਆਉਗੇ। ਪ੍ਰੋ. ਰਣਧੀਰ ਸਿੰਘ ਵਰਗੇ ਮਾਰਕਸ-ਵਾਦੀ ਵਿਦਵਾਨ ਸਾਡੀ ਲਹਿਰ ਦੀ ਆਸ ਦੇ ਪ੍ਰਤੀਕ ਹਨ, ਅਤੇ ਸਾਨੂੰ ਗਾਲੀ-ਗਲੋਚ ਦੇ ਚਿੱਕੜ 'ਚੋਂ ਬਾਹਰ ਨਿਕਲਕੇ ਸੰਜੀਦਾ ਸਿਧਾਂਤਕ ਬਹਿਸ-ਮੁਬਾਸੇ ਦਾ ਨਵਾਂ ਨਰੋਆ ਅਮਲ ਸ਼ੁਰੂ ਕਰਨਾ ਚਾਹੀਦਾ ਹੈ।

ਨਿੱਗਰ ਵਿਸ਼ਵਾਸ਼ ਨਾਲ

ਚੰਡੀਗੜ੍ਹ ਤੋਂ ਤਿੰਨ ਵਿਦਿਆਰਥੀ

## 2. ਹੋਰਨਾਂ ਉਪਰ ਦੋਸ਼ ਮੜ੍ਹਨ ਤੋਂ ਪਹਿਲਾਂ ਆਪਣੇ ਅੰਦਰ ਵੀ ਝਾਤੀ ਮਾਰਨ ਦਾ ਜੇਰਾ ਕਰੋ!

**ਹਰਜੀਤ**

ਸਾਥੀ ਗੁਰਸ਼ਰਨ ਸਿੰਘ ਅਤੇ ਸਾਥੀ ਗੁਰਦੀਪ ਗਰੇਵਾਲ ਨੇ ਸਮਤਾ ਦੇ ਅੰਕ ਨੰਬਰ ਅਤੇ 90 ਵਿਚ ਸੁਰਖ ਰੇਖਾ ਗਰੁੱਪ ਦੀ ਸਿਆਸਤ ਅਤੇ ਅਮਲ ਬਾਰੇ ਗੰਭੀਰ ਨੁਕਤੇ ਉਠਾਏ ਹਨ। ਇਹਨਾਂ ਦੋਹਾਂ ਸਾਥੀਆਂ ਦੀਆਂ ਲਿਖਤਾਂ ਅੰਦਰ ਸੁਰਖ ਰੇਖਾ ਦੀਆਂ ਸਫਾਂ ਨੂੰ ਝੰਜੋੜ ਕੇ ਰੱਖ ਦੇਣ ਅਤੇ ਆਪਣੀਆਂ ਪੁਜੀਸ਼ਨਾਂ ਤੇ ਇਕ ਵਾਰ ਮੁੜ ਝਾਤ ਮਾਰਨ ਲਈ ਮਜਬੂਰ ਕਰ ਦੇਣ ਦੀ ਸਮਰਥਾ ਹੈ। ਸ਼ਾਇਦ ਇਸੇ ਕਰਕੇ ਹੀ ਦੋਹਾਂ ਲੇਖਕਾਂ ਨੂੰ ਸੁਰਖ ਰੇਖਾ ਦੇ ਗਾਲ੍ਹਾਂ ਭਰਪੂਰ ਪ੍ਰਤੀਕਰਮ ਦਾ ਸਾਹਮਣਾ ਕਰਨਾ ਪਿਆ ਹੈ। ਸਾਨੂੰ ਅਜਿਹੇ ਪ੍ਰਤੀਕਰਮਾਂ ਤੋਂ ਘਬਰਾਉਣਾ ਨਹੀਂ ਚਾਹੀਦਾ। ਸਗੋਂ ਹੋਰਨਾਂ ਗਰੁੱਪਾਂ ਨੂੰ ਵੀ ਜਨਤਾ ਦੇ ਕਟਿਹਰੇ ਵਿਚ ਖੜਾ ਕਰਨਾ ਚਾਹੀਦਾ ਹੈ। ਇਸ ਕਰਕੇ ਨਹੀਂ ਕਿ ਇਹਨਾਂ ਗਰੁੱਪਾਂ ਨੇ ਗਲਤੀਆਂ ਕੀਤੀਆਂ ਹਨ ਅਤੇ ਲਹਿਰ ਨੂੰ ਭਾਰੀ ਹਰਜਾ ਪਹੁੰਚਾਇਆ ਹੈ ਸਗੋਂ ਇਸ ਕਰਕੇ ਕਿ ਇਹ ਗਰੁੱਪ ਗਲਤੀਆਂ ਨੂੰ ਸਵੀਕਾਰ ਕਰਨ ਅਤੇ ਫਿਰ ਸੋਧਣ ਤੋਂ ਹੀ ਇਨਕਾਰੀ ਹਨ। ਜਿਹੜਾ ਵੀ ਇਨਕਲਾਬੀ ਲਹਿਰ 'ਚ ਕੁੱਦਦਾ ਹੈ ਉਸ ਕੋਲੋਂ ਗ਼ਲਤੀਆਂ ਹੋਣੀਆਂ ਲਾਜ਼ਮੀ ਹੀ ਹੁੰਦੀਆਂ ਹਨ। ਦੇਖਣ ਵਾਲੀ ਗੱਲ ਇਹ ਹੁੰਦੀ ਹੈ ਉਹ ਗ਼ਲਤੀਆਂ ਨੂੰ ਟਿੱਕਣ ਅਤੇ ਉਹਨਾਂ ਦੀ ਪੜਤਾਲ ਕਰਕੇ ਕਾਰਨਾਂ ਨੂੰ ਦੂਰ ਕਰਨ ਲਈ ਕਿੰਨਾ ਕੁ ਗੰਭੀਰ ਹੈ।

ਨਕਸਲਬਾੜੀ ਦੀ ਬਗਾਵਤ ਨੂੰ ਵੀਹ ਵਰ੍ਹੇ ਬੀਤ ਗਏ ਹਨ। ਹਜ਼ਾਰਾਂ ਹੀ ਸ਼ਹੀਦਾਂ ਨੇ ਹੱਸ ਹੱਸ ਕੇ ਜਾਨਾਂ ਵਾਰ ਦਿਤੀਆਂ ਹਨ। ਪਰ ਸਾਡੀ ਪ੍ਰਾਪਤੀ ਕੀ ਹੈ? ਅਸੀਂ ਦਰਜਨਾਂ ਹੀ ਗਰੁੱਪਾਂ ਵਿਚ ਵੰਡੇ ਗਏ ਹਾਂ। ਜੇ ਸਾਡੇ ਕੁਝ ਪੱਲੇ ਹੈ ਤਾਂ ਫੋਕੇ ਦਮਗਜੇ। ਸਾਡੀ ਅਸਫਲਤਾ ਦਾ ਕਾਰਨ ਇਹ ਨਹੀਂ ਕਿ ਲੋਕ ਲੜਨ ਤੇ ਮਰਨ ਨੂੰ ਤਿਆਰ ਨਹੀਂ। ਉਹ ਭਾਰਤੀ ਹਾਕਮਾਂ ਵਿਰੁੱਧ ਲੜ ਵੀ ਰਹੇ ਹਨ ਅਤੇ ਮਰ ਵੀ ਰਹੇ ਹਨ। ਸਾਡੀ ਅਗਵਾਈ ਹੇਠ ਨਹੀਂ, ਗੈਰ ਕਮਿਊਨਿਸਟਾਂ ਜਾਂ ਐਂਟੀ ਕਮਿਊਨਿਸਟਾਂ ਦੀ ਅਗਵਾਈ ਹੇਠ। ਕੀ ਇਹ ਸਾਰਾ ਕੁਝ ਅਤੇ ਨੀਤੀ ਨਿਰਣਿਆਂ ਨੂੰ ਮੁੜ ਵਿਚਾਰ ਕਰਨ ਦੀ ਮੰਗ ਨਹੀਂ ਕਰਦਾ?

ਮੈਂ ਪਿਛਲੇ ਦਿਨੀਂ ਨਾਗੀ ਰੈਡੀ ਗਰੁੱਪ ਦੀਆਂ ਕੁਝ ਲਿਖਤ ਦਾ ਮੁੜ ਅਧਿਐਨ ਕੀਤਾ ਹੈ ਇਹ ਦੇਖਣ ਲਈ ਕਿ ਗੜਬੜ ਕਿਥੇ ਰਹੀ, ਅਤੇ ਕੁਝ ਨੋਟਸ ਵੀ ਲਏ ਹਨ। ਮੈਂ ਇਹਨਾਂ ਨੋਟਸਾਂ ਨੂੰ ਬਿਨਾਂ ਕਿਸੇ ਟਿਪਣੀ ਦੇ ਸਮਤਾ ਦੇ ਪਾਠਕਾਂ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ ਕਿਉਂਕਿ ਇਹ ਆਪਣੇ ਆਪ ਵਿਚ ਹੀ ਸਿਰਫ ਗਰੁੱਪ ਦੀ ਲੀਡਰਸ਼ਿਪ 'ਤੇ ਹੀ ਨਹੀਂ ਸਗੋਂ ਇਸਦੀਆਂ ਸਫਾਂ ਉਪਰ ਵੀ ਇਕ ਵਾਧਵੀਂ ਟਿਪਣੀ ਹਨ। ਜੇ ਇਹਨਾਂ ਨੂੰ "ਨਾਗੀ ਰੈਡੀਆਂ ਦਾ ਸ਼ੀਸ਼ਾ, ਨਾਗੀ ਰੈਡੀਆਂ ਦਾ ਚਿਹਰਾ" ਵੀ ਕਹਿ ਲਿਆ ਜਾਵੇ ਤਾਂ ਕੋਈ ਅੱਤ ਕਥਨੀ ਨਹੀਂ ਹੋਵੇਗੀ। ਜੇ ਇਸ ਸ਼ੀਸ਼ੇ ਨੂੰ ਦੇਖ ਕੇ ਵੀ ਇਸ ਗਰੁੱਪ ਦੀ ਲੀਡਰਸ਼ਿਪ ਅਤੇ ਸਫਾਂ ਦੀ ਸਵੈ ਸੰਤੁਸ਼ਟੀ ਵਾਲੀ ਸਮਾਧੀ ਨਹੀਂ ਟੁਟਦੀ, ਜੇ ਉਹ ਡਿਸਟਰਬ ਨਹੀਂ ਹੁੰਦੇ ਤਾਂ ਮੈਂ ਸਮਝਦਾ ਹਾਂ ਕਿ ਇਸ ਗਰੁੱਪ ਦਾ ਰੱਬ ਹੀ ਰਾਖਾ

ਹੈ। ਇਸ ਦੀਆਂ ਸਫਾਂ ਧੰਨ ਹੀ ਹਨ।

ਆਪਣੇ ਸਿਧਾਂਤਕ ਪਰਚੇ ਮੁਕਤੀ ਨੰ: 7 ਦੇ 3-4 ਦੇ ਉਪਰ ਉਹ ਭਾਰਤੀ ਕਮਿਊਨਿਸਟ ਲਹਿਰ ਦੀ ਅਲੋਚਨਾ ਕਰਦੇ ਲਿਖਦੇ ਹਨ :

"...ਮਾਰਕਸੀ ਲੈਨਿਨੀ ਨਜ਼ਰੀਏ ਤੇ ਇਨਕਲਾਬੀ ਕੰਮ-ਤਰਜ਼ ਤੋਂ ਬੇਮੁੱਖ ਹੋਈ ਇਸਦੀ ਲੀਡਰਸ਼ਿਪ ਕਦੇ ਵੀ ਮੁਲਕ ਦੀਆਂ ਠੋਸ ਹਾਲਤਾਂ, ਭਾਰਤੀ ਇਨਕਲਾਬ ਦੇ ਵਿਸ਼ੇਸ਼ ਲੱਛਣਾਂ ਅਤੇ ਇਹਨਾਂ ਦੇ ਆਪਣੇ ਤਕਾਜ਼ਿਆਂ ਤੋਂ ਚੰਗੀ ਤਰ੍ਹਾਂ ਜਾਣੂ ਨਹੀਂ ਹੋਈ : ਕਦੇ ਵੀ ਲਹਿਰ ਦਾ ਪਸਾਰਾ ਦਰਮਿਆਨੇ ਤਬਕਿਆਂ ਦੀਆਂ ਸੀਮਤ ਵਲਗਣਾ ਤੋਂ ਪ੍ਰਾਰ ਨਹੀਂ ਕਰ ਸਕੀ ਅਤੇ ਬੁਨਿਆਦੀ ਇਨਕਲਾਬੀ ਜਮਾਤਾਂ (ਮਜ਼ਦੂਰਾਂ, ਖੇਤ ਮਜ਼ਦੂਰਾਂ, ਬੇ-ਜ਼ਮੀਨੇ ਅਤੇ ਥੁੜ-ਜ਼ਮੀਨੇ ਕਿਸਾਨਾਂ) ਦੇ ਚੇਤੰਨ ਜੁਝਾਰੂ ਹਿਸਿਆਂ ਨੂੰ ਪਾਰਟੀ-ਉਸਾਰੀ ਲਈ ਅਧਾਰ ਬਣਾ ਕੇ ਪਰਲੋਤਾਰੀ ਵਿਚਾਰਧਾਰਾ ਦੀ ਪਦਾਰਥਕ ਬੁਨਿਆਦ ਪੱਕੀ ਨਹੀਂ ਕਰ ਸਕੀ; ਕਦੇ ਵੀ ਭਾਰਤੀ ਇਨਕਲਾਬ ਦੇ ਬੁਨਿਆਦੀ ਸੁਆਲ-ਕਿਸਾਨ ਸਮੱਸਿਆ-ਨੂੰ ਜੇਰਵਾਂ ਹੱਥ ਨਹੀਂ ਪਾ ਸਕੀ; ਕਦੇ ਭੁਲ ਕੇ ਵੀ ਪੜਚੋਲ, ਆਪਾ-ਪੜਚੋਲ ਦੇ ਰਗੜ-ਮਾਂਜੇ ਹੇਠ ਨਹੀਂ ਆਈ..."

ਭਾਰਤੀ ਕਮਿਊਨਿਸਟ ਲਹਿਰ ਦੀ ਆਲੋਚਨਾ ਕਰਨ ਲਈ ਨਾਗੀ ਰੈਡੀਆਂ ਵਲੋਂ ਵਰਤੇ ਗਏ ਇਹਨਾਂ ਮਾਪ-ਦੰਡਾਂ ਨੂੰ ਕੀ ਉਹ ਆਪਣੇ ਆਪ 'ਤੇ ਵੀ ਲਾਗੂ ਕਰਨ ਦਾ ਜੇਰਾ ਕਰਨਗੇ?

ਮੁਕਤੀ ਸੰਗਰਾਮ ਦੇ ਨੰਬਰ 14 ਦੇ ਸਫਾ 16 ਤੇ 19 ਉਪਰ ਉਹ ਸੂਬਾਈ ਏਕਤਾ ਕਮੇਟੀ ਦੇ ਆਗੂਆਂ ਦੀ ਆਲੋਚਨਾ ਕਰਦੇ ਲਿਖਦੇ ਹਨ:

"ਕਿਸੇ ਕਮਿਊਨਿਸਟ ਇਨਕਲਾਬੀ ਜਥੇਬੰਦੀ ਵਲੋਂ ਪੜਚੋਲ, ਸਵੈ-ਪੜਚੋਲ ਕਰਨ ਦੀ ਸਮਰੱਥਾ ਭਾਵੇਂ ਉਸਦੀ ਪਰਲੋਤਾਰੀ ਢਲਾਈ ਦੀ ਪੱਧਰ 'ਤੇ ਨਿਰਭਰ ਕਰਦੀ ਹੈ ਅਤੇ ਇਸ ਵਿਚ ਮੁਹਾਰਤ ਹਾਸਲ ਕਰਨਾ ਨਿਰਾ ਉਸਦੀ ਇਛਾ ਜਾਂ ਇਮਾਨਦਾਰੀ ਦੀ ਗੱਲ ਨਹੀਂ ਹੁੰਦੀ। ਪਰ ਪੜਚੋਲ ਸਵੈ-ਪੜਚੋਲ ਕਰਨ ਲਈ ਕੋਸ਼ਿਸ਼ ਕਰਨੀ ਜ਼ਰੂਰ ਉਸਦੇ ਇਮਾਨਦਾਰ ਹੋਣ ਦਾ ਲੱਛਣ ਹੁੰਦਾ ਹੈ ਅਤੇ ਇਸ ਮਸੌਲੇ 'ਤੇ ਦਿਖਾਈ ਗੈਰ-ਜ਼ੁੰਮੇਵਾਰੀ ਅਤੇ ਢਿੱਲ-ਮੱਠ ਉਸਦੀ ਪਰਲੋਤਾਰੀ ਢਲਾਈ ਦੇ ਰਾਹ 'ਚ ਰੋੜਾ ਬਣਦੀ ਹੈ...ਜਿਹੜੇ ਪਿਛਲੀਆਂ ਗਲਤੀਆਂ ਨੂੰ ਨਹੀਂ ਪੜਤਾਲ ਦੇ ਉਹ ਇਹਨਾਂ ਨੂੰ ਦੁਹਰਾਉਣ ਲਈ ਸਰਾਪੇ ਜਾਣਗੇ। ਪਰ ਸੂਬਾਈ ਏਕਤਾ ਕਮੇਟੀ ਦੇ ਆਗੂਆਂ ਵਿਚ ਪਿਛਲੀਆਂ ਗਲਤੀਆਂ ਨੂੰ ਪੜਤਾਲਣ ਅਤੇ ਅੱਗੇ ਲਈ ਸਬਕ ਸਿੱਖਣ ਦੀ ਸਮਰੱਥਾ ਤਾਂ ਹੈ ਹੀ ਨਹੀਂ। ਇਸ ਤੋਂ ਵੀ ਮਾੜੀ ਗੱਲ ਤਾਂ ਇਹ ਹੈ ਕਿ ਇਹ ਸਮਰੱਥਾ ਪੈਦਾ ਕਰਨ ਦੀ ਵੀ ਉਹਨਾਂ ਦੀ ਇਛਾ ਨਹੀਂ ਦਿਸਦੀ। ਜੇ ਉਹਨਾਂ ਦਾ ਇਹ ਗੈਰ-ਜ਼ੁੰਮੇਵਾਰ ਰਵਈਆਂ ਜਾਰੀ ਰਿਹਾ ਤਾਂ ਉਹ ਜ਼ਰੂਰ ਹੀ ਪਿਛਲੀਆਂ ਗਲਤੀਆਂ ਨੂੰ ਦੁਹਰਾਉਣ ਅਤੇ ਨਿੱਤ ਨਵੀਆਂ ਗਲਤੀਆਂ ਕਰਨ ਲਈ ਸਰਾਪੇ ਜਾਣਗੇ ਅਤੇ ਇਹ ਵੀ ਇਕ ਸੰਸੇ ਵਾਲੀ ਗੱਲ ਹੈ ਕਿ ਉਹ ਕਮਿਊਨਿਸਟ ਇਨਕਲਾਬੀਆਂ ਦੇ ਤੌਰ 'ਤੇ ਆਪਣੀ ਹੋਂਦ ਵੀ ਕਾਇਮ ਰੱਖ ਸਕਣਗੇ ਜਾਂ ਨਹੀਂ।"

"ਸੂਬਾਈ ਏਕਤਾ ਕਮੇਟੀ" ਦੀ ਆਲੋਚਨਾ ਕਰਨ ਲਈ ਨਾਗੀ ਰੈਡੀਆਂ ਵਲੋਂ ਵਰਤੇ ਗਏ ਇਹਨਾਂ ਮਾਪ-ਦੰਡਾਂ ਨੂੰ ਕੀ ਉਹ ਆਪਣੇ ਆਪ 'ਤੇ ਵੀ ਲਾਗੂ ਕਰਨ ਦਾ ਜੇਰਾ ਕਰਨਗੇ?

ਮੁਕਤੀ ਸੰਗਰਾਮ ਨੰ: 15 ਦੇ ਸਫ਼ਾ 4-5 ਉਪਰ ਉਹ ਸੀ. ਪੀ. ਆਈ. (ਐਮ. ਐਲ.) ਦੇ ਵੱਖ ਵੱਖ ਗਰੁੱਪਾਂ ਦੀ ਆਲੋਚਨਾ ਕਰਦੇ ਲਿਖਦੇ ਹਨ:

"ਸੀ. ਪੀ. ਆਈ. (ਐਮ. ਐਲ.) ਦੀਆਂ ਬਚੀਆਂ ਖੁਚੀਆਂ ਇਨਕਲਾਬੀ ਪਰਤਾਂ, ਖਾਸ ਕਰਕੇ ਇਹਨਾਂ ਦੇ ਆਗੂ ਕੜਿੰਦਿਆਂ ਦਾ, ਆਪਣੇ ਬੀਤੇ ਨੂੰ ਅੰਗਣ ਤੇ ਇਹਨਾਂ 'ਚੋਂ ਸਬਕ ਹਾਸਲ ਕਰਨ ਵੱਲ ਰਵਈਆ ਏਸ ਜਥੇਬੰਦੀ ਦੇ ਮੋਢੀ ਆਗੂਆਂ ਨਾਲੋਂ ਕੋਈ ਬਹੁਤਾ ਵੱਖਰਾ ਨਹੀਂ। ਉਹ ਅੱਜ ਵੀ ਸੀ. ਪੀ. ਆਈ. (ਐਮ. ਐਲ.) ਦੇ ਮੁਕੰਮਲ ਰੂਪ 'ਚ ਖਿੰਡ ਜਾਣ ਦੇ ਬਾਅਦ ਵੀ, ਇਸ ਦੀ ਸਿਆਸੀ ਜਥੇਬੰਦਕ ਲਾਈਨ ਦੇ ਬੁਨਿਆਦੀ ਤੌਰ 'ਤੇ ਦਰੁਸਤ ਹੋਣ ਦੀ ਮੁਹਾਰਨੀ ਹੀ ਰਟੀ ਜਾਂ ਰਹੇ ਹਨ...ਉਹ ਇਹ ਪਰਵਾਨ ਕਰਨ ਨੂੰ ਤਿਆਰ ਨਹੀਂ ਕਿ ਇਸ ਖਿੰਡਾਅ ਦਾ ਮੁੱਖ ਅਤੇ ਅਸਲ ਕਰਨ ਸੀ. ਪੀ. ਆਈ. (ਐਮ. ਐਲ.) ਦੀ ਗਲਤ ਸਿਆਸੀ-ਜਥੇਬੰਦਕ ਲਾਈਨ ਹੈ।......

ਇਥੇ ਦੇਖਣ ਵਾਲੀ ਗੱਲ ਇਹ ਹੈ ਕਿ ਸੀ. ਪੀ. ਆਈ. (ਐਮ. ਐਲ.) ਦੀ ਗਲਤ ਸਿਆਸੀ-ਜਥੇਬੰਦਕ ਲਾਈਨ ਦੇ ਏਨੇ ਤਬਾਹਕੁਨ ਨਤੀਜੇ ਸਾਹਮਣੇ ਆ ਜਾਣ ਤੋਂ ਬਾਅਦ ਵੀ ਇਹ ਪਰਤਾਂ ਇਸ ਤਰ੍ਹਾਂ ਦਾ ਅੜੀਅਲ ਰਵੱਈਆ ਕਿਉਂ ਜਾਰੀ ਰੱਖ ਰਹੀਆਂ ਹਨ? ਇਸਦਾ ਇਕ ਕਾਰਨ ਇਹ ਹੈ ਕਿ ਇਹਨਾਂ ਇਨਕਲਾਬੀ ਪਰਤਾਂ ਉਪਰ ਕਦੀ ਥਾਈਂ ਉਨ੍ਹਾਂ ਅਨਸਰਾਂ ਦਾ ਪ੍ਰਭਾਵ ਮੌਜੂਦ ਹੈ, ਜਿਹੜੇ ਲੰਮਾ ਸਮਾਂ ਗਲਤ ਸਿਆਸੀ-ਜਥੇਬੰਦਕ ਲਾਈਨ ਦੀ ਅਗਵਾਈ 'ਚ ਕੰਮ ਕਰਨ ਕਰਕੇ ਕਮਿਊਨਿਸਟ ਇਨਕਲਾਬੀ ਕਿਰਦਾਰ ਖੋ ਚੁਕੇ ਹਨ ਤੇ ਦਰੁੱਸਤ ਮਾਰ-ਕਸੀ-ਲੈਨਿਨੀ ਢੰਗ ਨਾਲ ਸਵੈ ਪੜਚੋਲ ਦੀ ਸਮਰੱਥਾ ਗੁਆ ਚੁੱਕੇ ਹਨ। ਇਹ ਅਨਸਰ ਨਾ ਸਿਰਫ ਆਪਣੀ ਨਿਕ ਬੁਰਜੂਆ ਹਉਮੈ ਜਾਂ ਆਪਣੇ ਹੋਰ ਖੁਦਗਰਜ਼ ਹਿਤਾਂ ਕਾਰਨ ਆਪਣੇ ਬੀਤੇ ਨੂੰ ਮਾਰਕਸੀ-ਲੈਨਿਨੀ ਢੰਗ ਨਾਲ

ਅੰਗਣ ਤੋਂ ਇਨਕਾਰੀ ਹੋ ਰਹੇ ਹਨ ਸਗੋਂ ਇਨ੍ਹਾਂ ਸਫ਼ਾਂ ਅੰਦਰ ਮੌਜੂਦ ਖਰੇ ਕਮਿਊਨਿਸਟ ਇਨਕਲਾਬੀਆਂ ਨੂੰ ਵੀ ਗੁੰਮਰਾਹ ਕਰ ਰਹੇ ਹਨ" ।

ਸੀ. ਪੀ. ਆਈ. (ਐਮ. ਐਲ.) ਦੇ ਵੱਖ-ਵੱਖ ਗਰੁੱਪਾਂ ਦੇ ਆਗੂਆਂ ਦੀ ਆਲੋਚਨਾ ਕਰਨ ਲਈ ਨਾਗੀ ਰੈਡੀਆਂ ਵਲੋਂ ਦਿਤੇ ਗਏ ਇਹਨਾਂ ਮਾਪ-ਦੰਡਾਂ ਨੂੰ ਕੀ ਉਹ ਆਪਣੇ ਆਪ 'ਤੇ ਵੀ ਲਾਗੂ ਕਰਨ ਦਾ ਜੇਰਾ ਕਰਨਗੇ ?

ਮੁਕਤੀ ਸੰਗਰਾਮ ਨੰ: 15 ਸਫ਼ਾ 132 ਉਪਰ ਉਹ ਲਿਖਦੇ ਹਨ ।

"[ਸੀ. ਪੀ. ਆਈ. (ਐਮ. ਐਲ.) ਦੇ ਆਗੂ] ਆਪਣੀ ਲਾਈਨ ਦੇ ਬੁਨਿਆਦੀ ਤੌਰ 'ਤੇ ਗਲਤ ਸਾਬਤ ਹੋਣ ਦੀ ਅੱਸਲੀਅਤ ਨੂੰ ਕਬੂਲ ਕਰਨ ਅਤੇ ਅਸਲੀਅਤ ਨੂੰ ਕਾਡਰ ਦੇ ਸਾਹਮਣੇ ਲਿਆਉਣ ਤੋਂ ਟਲਦੇ ਰਹੇ ਹਨ ...ਅਸਲੀਅਤ ਤੋਂ ਅੱਖਾਂ ਮੀਟਣ ਨਾਲ ਤੇ ਆਪਣੀਆਂ ਗਲਤੀਆਂ ਨੂੰ ਕਬੂਲ ਕਰਨ ਤੋਂ ਕੰਨੀ ਕਤਰਾਉਣ ਨਾਲ ਜਥੇਬੰਦੀ ਦਾ ਇਨਕਲਾਬੀ ਤੱਤ ਖੁਰਦਾ ਹੈ ਤੇ ਇਹ ਸਹਿਜੇ ਸਹਿਜੇ ਨਿਕ ਬੁਰਜੂਆ ਜਥੇਬੰਦੀ 'ਚ ਤਬਦੀਲ ਹੋਣ ਵੱਲ ਵੱਧਦੀ ਜਾਂਦੀ ਹੈ...ਜਿੰਨਾ ਚਿਰ ਸੀ ਪੀ. ਆਈ. (ਐਮ. ਐਲ.) ਦੀਆਂ ਬਾਕੀ ਬਚੀਆਂ ਪਰਤਾਂ ਆਪਣੀ ਲਾਈਨ ਬਾਰੇ ਇਤਿਹਾਸਕ ਫਤਵੇ ਨੂੰ ਮਾਰਕਸੀ ਲੈਨਿਨੀ ਦ੍ਰਿੜਤਾ ਨਾਲ ਕਬੂਲਨ ਦਾ ਜੇਰਾ ਨਹੀਂ ਕਰਦੀਆਂ ਉਹਨਾਂ ਵਲੋਂ ਆਪਣੀ ਲਾਈਨ ਨੂੰ ਦਰੁਸਤ ਕਰਨ ਜਾਂ ਮਾਰਕਸੀ ਲੈਨਿਨੀ ਲਾਈਨ ਨੂੰ ਪਰਵਾਨ ਕਰਨ ਦਾ ਰਾਹ ਬੰਦ ਰਹੇਗਾ" ।

ਸੀ. ਪੀ. ਆਈ. (ਐਮ. ਐਲ.) ਦੀਆਂ ਵੱਖ-ਵੱਖ ਪਰਤਾਂ ਦੀ ਆਲੋਚਨਾ ਕਰਨ ਲਈ ਨਾਗੀ ਰੈਡੀਆਂ ਵਲੋਂ ਵਰਤੇ ਗਏ ਇਹਨਾਂ ਮਾਪ-ਦੰਡਾਂ ਨੂੰ ਕੀ ਉਹ ਆਪਣੇ ਆਪ 'ਤੇ ਵੀ ਲਾਗੂ ਕਰਨ ਦਾ ਜੇਰਾ ਕਰਨਗੇ ?

## 3. ਸਰਕਾਰੀ ਟੀ. ਵੀ. ਤੇ ਅੰਧ ਵਿਸ਼ਵਾਸ਼

ਟੀ. ਵੀ. ਤੋਂ ਦਿਖਾਇਆ ਜਾ ਰਿਹਾ 'ਰਮਾਇਣ' ਸੀਰੀਅਲ ਅੱਜ ਕੱਲ ਬੇਹੱਦ ਚਰਚਿਤ ਹੈ। ਬੁਰਜੂਆ ਪਰੈਸ, ਅਫ਼ਸਰਸ਼ਾਹੀ ਤੇ ਮੰਤਰੀਆਂ ਤੱਕ, ਸਭ ਇਹਦੇ ਸੋਹਲੇ ਗਾ ਰਹੇ ਹਨ। ਤਾਜ਼ੀਆਂ ਖਬਰਾਂ ਅਨੁਸਾਰ ਮਹਾਂਭਾਰਤ ਦਾ ਸੀਰੀਅਲ ਵੀ ਤਿਆਰ ਹੈ।

ਇਸ ਬਾਰੇ ਕੁਝ ਕਹਿਣ ਤੋਂ ਪਹਿਲਾਂ ਮੈਂ ਪਿਛੋਕੜ ਤੇ ਸਿਰਫ਼ ਇਕ ਝਾਤ ਮਾਰਨੀ ਚਾਹਾਂਗਾ। ਸੱਤਰਵਿਆਂ ਦੇ ਸ਼ੁਰੂ 'ਚ ਜਦੋਂ ਗਿਆਨੀ ਜ਼ੈਲ ਸਿੰਘ ਦੀ ਕਾਂਗਰਸੀ ਸਰਕਾਰ ਪੰਜਾਬ ਵਿਚ ਆਈ ਸੀ ਤਾਂ ਉਸਨੇ ਅਕਾਲੀਆਂ ਦਾ ਆਧਾਰ ਖੋਰਨ, ਤੇ ਆਪਣੇ ਆਪ ਨੂੰ ਸਿੱਖ ਅਵਾਜ਼ 'ਚ 'ਸੱਚਾ ਸਿੱਖ' ਤੇ ਆਪਣੀ ਸਰਕਾਰ ਨੂੰ 'ਪੰਥਕ ਸਰਕਾਰ' ਵਜੋਂ ਸਥਾਪਤ ਕਰਨ ਲਈ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ। ਗੁਰਦੁਆਰਿਆਂ ਨੂੰ ਲੱਖਾਂ ਰੁਪਿਆਂ ਦੀਆਂ ਗਰਾਂਟਾਂ ਦਿਤੀਆਂ, ਸ਼ਹਿਰਾਂ ਦੇ ਨਾਂ ਬਦਲ ਕੇ ਧਾਰਮਿਕ ਹਸਤੀਆਂ ਦੇ ਨਾ ਉਪਰ ਰੱਖੇ, ਧਾਰਮਿਕ ਉਤਸਾਵਾਂ ਨੂੰ ਸ਼ਾਨਦਾਰ ਬਣਾਉਣ ਲਈ ਸਰਕਾਰੀ ਮਸ਼ੀਨਰੀ ਦੀ ਵਰਤੋਂ ਕਰਵਾਈ। ਇਹਨਾਂ ਕੰਮਾਂ ਨਾਲ ਉਹ ਆਪ ਤਾਂ ਪਤਾ ਨਹੀਂ ਕਿੰਨਾ 'ਸੱਚਾ ਸਿੱਖ' ਬਣਿਆ, ਕਿੰਨਾ ਨਹੀਂ, ਉਸਨੇ ਸਿੱਖ ਸ਼ਾਵਨਵਾਦ ਨੂੰ ਜ਼ਰੂਰ ਉਭਾਰਿਆ। ਉਸੇ ਸ਼ਾਵਨਵਾਦ ਦਾ ਨਤੀਜਾ ਅੱਜ ਅਸੀਂ ਭੁਗਤ ਰਹੇ ਹਾਂ।

ਉਸੇ ਤਰ੍ਹਾਂ ਹਿੰਦੂ ਸ਼ਾਵਨਵਾਦ ਨੂੰ ਉਭਾਰਨ ਦੀਆਂ ਦੀਆਂ ਉਸ ਤੋਂ ਵੀ ਕਿਤੇ ਵਧ ਖ਼ਤਰਨਾਕ ਸਾਜ਼ਿਸ਼ਾਂ ਹੋ ਰਹੀਆਂ ਹਨ। ਕਿਧਰੇ ਗ੍ਰਹਿਣ ਦਾ ਮੇਲਾ ਲੱਗਣਾ ਹੈ ਤਾਂ ਸਰਕਾਰੀ ਤੌਰ ਤੇ ਇਸ਼ਤਿਹਾਰਬਾਜ਼ੀ ਹੁੰਦੀ ਹੈ। ਸਰਕਾਰੀ ਖਰਚ ਤੇ ਸਰੋਵਰ ਸਾਫ਼ ਕਰਵਾਏ ਜਾਂਦੇ ਹਨ, ਮੰਦਰਾਂ ਦੀ ਮੁਰੰਮਤ ਹੁੰਦੀ ਹੈ। ਟੀ. ਵੀ. ਰੇਡੀਓ ਤੋਂ 'ਲੋਕਾਂ ਦੀ ਪਸੰਦ' ਦੇ ਨਾਂ ਉਪਰ ਧਾਰਮਿਕ ਅੰਧਵਿਸ਼ਵਾਸ ਫੈਲਾਇਆ ਜਾਂਦਾ ਹੈ। ਹਾਕਮ ਜਮਾਤਾਂ ਤੇ ਉਨ੍ਹਾਂ ਦੇ ਚੇਲੇ ਚਾਟੜਿਆਂ ਦਾ 'ਲੋਕਾਂ ਦੀ ਪਸੰਦ' ਦਾ ਨਜ਼ਰੀਆ ਵੀ ਅਜੀਬ ਹੈ।

ਅੱਜ ਬੋਫ਼ਰਜ਼ ਬਾਰੇ ਹਰ ਵਿਅਕਤੀ ਜਾਨਣਾ ਚਾਹੁੰਦਾ ਹੈ। ਅਮਿਤਾਬ, ਅਜਿਤਾਬ ਦੇ ਸਵਿਸ ਬੈਂਕਾਂ ਦੇ ਖਾਤਿਆਂ ਤੇ ਤ੍ਰੀਹ ਕਰੋੜ ਦੀ ਦਲਾਲੀ ਬਾਰੇ ਹਰ ਇਕ ਦੀਆਂ ਅੱਖਾਂ ਲੱਗੀਆਂ ਹੋਈਆਂ ਹਨ। ਇਸ ਬਾਰੇ ਕਿਉਂ ਨਹੀਂ ਟੀ. ਵੀ. ਤੋਂ ਬਹਿਸ ਕਰਾਈ ਜਾਂਦੀ, ਤੱਥਾਂ ਨੂੰ ਪੇਸ਼ ਕੀਤਾ ਜਾਂਦਾ। ਇਥੇ ਤਾਂ ਸਗੋਂ ਕਮਿਸ਼ਨਾਂ ਨੂੰ ਕਾਇਮ ਕਰ ਤੱਥਾਂ ਨੂੰ ਉਹਲੇ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਤੇ 'ਲੋਕਾਂ ਵਲੋਂ ਪਸੰਦ' ਦੇ ਨਾਂ ਉਪਰ ਫੈਲਾਇਆ ਜਾ ਰਿਹਾ ਅੰਧਵਿਸ਼ਵਾਸ, ਸ਼ਾਵਨਵਾਦ।

ਹਾਕਮ ਜਮਾਤਾਂ ਦੀਆਂ ਸਾਜ਼ਿਸ਼ੀ ਚਾਲਾਂ ਦਾ ਹੀ ਸਿੱਟਾ ਹੈ ਕਿ ਅੱਜ ਸਥਿਤੀ ਬੇਹੱਦ ਧਮਾਕਾਖੇਜ਼ ਬਣੀ ਹੋਈ ਹੈ। ਕਿਸੇ ਪਾਸੇ ਦੇਸ਼ ਨੂੰ 'ਹਿੰਦੂ ਰਾਜ' ਐਲਾਨਣ ਦੀ ਮੰਗ ਹੋ ਰਹੀ ਹੈ। ਕਿਧਰੇ ਖਾਲਿਸਤਾਨ ਦੀ। ਮੁਸਲਮਾਨਾਂ ਦੀਆਂ ਫਿਰਕੂ ਮੰਗਾਂ ਨੂੰ ਪੱਠੇ ਪਾਏ ਜਾ ਰਹੇ ਹਨ। ਸ਼ਿਰੀ ਗਾਂਧੀ ਦੀ 'ਸੈਕੂਲਰ' ਸਰਕਾਰ ਨੇ ਹੀ ਮੁਸਲਮ ਮਹਿਲਾ ਬਿਲ ਜਿਹਾ ਅਤਿ ਦਾ ਪਿਛਾਖੜੀ ਕਾਨੂੰਨ ਪਾਸ ਕੀਤਾ ਹੈ।

ਹਾਕਮ ਜਮਾਤਾਂ ਦੇ ਇਸ ਘਿਨਾਉਣੇ ਰੋਲ ਤੋਂ ਪਰਦਾ ਚੁਕਣ ਲਈ ਸਾਰੇ ਜਮਹੂਰੀ ਤੇ ਚੇਤੰਨ ਲੋਕਾਂ ਦਾ ਫਰਜ਼ ਬਣਦਾ ਹੈ ਕਿ ਉਹ ਅੱਗੇ ਆਉਣ। ਇਸ ਸੰਬੰਧੀ ਸੈਮੀਨਾਰ ਆਯੋਜਿਤ ਕੀਤੇ ਜਾਣੇ ਚਾਹੀਦੇ ਹਨ।

ਲੀਫਲੈਟ, ਪੈਂਮਫਲਿਟ ਕੱਢੇ ਜਾਣ। ਜੇ ਲੋੜ ਪਵੇ ਤਾਂ ਪਰਦਰਸ਼ਨ ਵੀ ਕੀਤੇ ਜਾਣੇ ਚਾਹੀਦੇ ਹਨ। ਭਾਵੇਂ ਕੋਈ ਕਿੱਡੀ ਵੀ ਪਦਵੀ ਤੇ ਬੈਠਾ ਹੋਵੇ, ਧਰਮ ਉਹਦਾ ਨਿੱਜੀ ਮਾਮਲਾ ਹੈ। ਇਹਦੀ ਖੁਲ੍ਹੀ ਪ੍ਰਦਰਸ਼ਨੀ ਨਹੀਂ ਹੋਣੀ ਚਾਹੀਦੀ। ਸੈਕੂਲਰ ਰਾਜ ਦਾ ਅਰਥ ਸਭ ਧਰਮਾਂ ਨੂੰ ਖੁਲ੍ਹੇ ਗੱਫੇ ਨਹੀਂ, ਸਗੋਂ ਸਭ ਧਰਮਾਂ ਤੋਂ ਨਿਰਲੇਪਤਾ ਰੱਖਣ ਤੋਂ ਹੁੰਦਾ ਹੈ।

—ਬਲਬੀਰ ਪ੍ਰਵਾਨਾ

ਇਕ ਜੁਆਬ

## 4. ਇਨਕਲਾਬੀ ਏਕਤਾ ਦਾ ਮਸਲਾ

ਗੁਰਦੀਪ ਗਰੇਵਾਲ

ਸਮਤਾ ਦੇ ਨਵੰਬਰ 87 ਅੰਕ ਵਿਚ ਮੈਂ, ਪੰਜਾਬ ਵਿਚ ਇਨਕਲਾਬੀ ਕੇਂਦਰ ਦੀ ਉਸਾਰੀ ਬਾਰੇ ਕੁਝ ਟਿੱਪਣੀਆਂ ਕਰਦਿਆਂ ਇਕ ਹਮਦਰਦ ਵਜੋਂ ਸੁਝਾਅ ਦਿਤਾ ਸੀ ਕਿ ਪੰਜਾਬ ਦੇ ਸਾਰੇ ਇਨਕਲਾਬੀ ਧੜਿਆਂ ਦਾ ਇਕ ਪਲੇਟ-ਫ਼ਾਰਮ ਤੇ ਇਕੱਠਾ ਹੋਣਾ ਇਕ ਇਤਿਹਾਸਿਕ ਲੋੜ ਹੈ। ਪਰ ਸੁਰਖ ਰੇਖਾ' ਦੇ 1-15 ਦਸੰਬਰ ਅਤੇ 16-31 ਦਸੰਬਰ ਦੇ ਅੰਕਾਂ ਵਿਚ ਪਰਚੇ ਦੇ ਸੰਪਾਦਕ ਅਮਰੀਕ ਸਿੰਘ ਨੇ ਜਿਸ ਤਰ੍ਹਾਂ ਜ਼ਾਤੀ-ਪੱਧਰ ਤੇ ਗਾਲ੍ਹੀ-ਗਲੋਚ ਕੀਤਾ ਹੈ ਅਤੇ ਏਥੋਂ ਤੀਕ ਕਿ ਛੰਦੜਾਂ ਦੇ ਪਲਸ ਮੰਚ ਦੇ ਸਮਾਗਮ ਤੇ ਮੇਰੇ ਰੋਲ ਬਾਰੇ ਕੋਰਾ ਝੂਠ ਮਾਰ ਕੇ, ਅਸਲ ਮੁੱਦੇ ਨੂੰ ਮੂਲੋਂ ਹੀ ਨਜ਼ਰ-ਅੰਦਾਜ਼ ਕੀਤਾ ਹੈ। ਇਹ ਘਟੀਆ, ਉਜੱਡ-ਪੁਣੇ ਦੀ ਆਗਿਆਨਤਾ ਵਾਲੇ ਵਿਅਕਤੀ ਦਾ ਕੰਮ ਹੁੰਦਾ ਹੈ ਕਿ ਮਸਲੇ ਨੂੰ ਛੱਡ ਕੇ ਗੱਲ ਵਿਅਕਤੀਗਤ-ਪੱਧਰ ਤੇ ਲਿਆਂਦੀ ਜਾਵੇ ਤੇ ਫਿਰ ਵਿਰੋਧੀ ਦੇ ਖ਼ਿਲਾਫ ਮੁਹੱਲੇ ਵਿਚ ਲੜਦੀਆਂ ਤੇ ਇਕ-ਦੂਜੀ ਦੇ ਖ਼ਿਲਾਫ਼ ਹਰ ਪ੍ਰਕਾਰ ਦੀਆਂ ਝੂਠੀਆਂ ਊਜਾਂ ਲਾਉਂਦੀਆਂ ਜ਼ਨਾਨੀਆਂ ਵਾਂਗ ਨਿਪਟਿਆ ਜਾਵੇ। ਇਸ ਵਿਚ ਇਹ ਸੱਜਣ ਬਿਲਕੁੱਲ ਮਾਹਰ ਸੀ। ਪਰ ਇਸਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਰੰਗ-ਬਰੰਗੇ ਨਾਮ ਵਰਤ ਕੇ ਇਹ ਆਪਣੇ ਪਾਠਕਾਂ ਨੂੰ ਤਾਂ 'ਸੱਚ' ਜਚਾ ਸਕਦਾ ਹੈ, ਪਰ ਜੇ ਇਸਦੇ ਪਰਦੇ ਫੋਲ੍ਹੇ ਗਏ ਤਾਂ ਇਹ 'ਮੁਖ਼ਬਰੀ' ਦਾ ਇਲਜ਼ਾਮ ਲਾਵੇਗਾ। ਪਰ ਇਹ ਮੇਰਾ ਕੰਮ ਨਹੀਂ—ਇਹ ਕੰਮ ਹੁਣ ਇਸਤੋਂ ਅਲੱਗ ਹੋਏ ਬਹੁ-ਗਿਣਤੀ ਸਾਥੀ ਕਰਨਗੇ।

ਮੈਂ ਤਾਂ ਸਿਰਫ਼ ਇਸ ਵਲੋਂ ਮਾਰੇ ਗਏ ਝੂਠਾਂ ਬਾਰੇ ਹੀ ਸਪਸ਼ਟ ਕਰਨਾ ਚਾਹਾਂਗਾ। ਮੈਂ ਆਪਣੇ ਲੇਖ ਵਿਚ ਸੰਤ ਭਿੰਡਰਾਂਵਾਲੇ ਨੂੰ ਕਿਤੇ ਵੀ 'ਮਹਾਨ' ਵਿਅਕਤੀ ਨਹੀਂ ਆਖਿਆ। ਪਰ ਮੇਰਾ ਨੁਕਤਾ ਸਿਰਫ਼ ਇਹ ਸੀ ਕਿ ਕੋਈ ਵੀ ਉਹ ਸੰਤ, ਨੇਤਾ ਜਾਂ ਕੋਈ ਹੋਰ ਵਿਅਕਤੀ ਜਿਸਨੂੰ ਕਿ ਸਾਰੇ ਵੱਡੇ ਅਖ਼ਬਾਰ (ਹਨ ਤਾਂ ਇਹ ਸਰਮਾਏਦਾਰਾਂ ਦੇ ਹੀ—ਇਸ ਬਾਰੇ ਭਲਾ ਕਿਸਨੂੰ ਸ਼ੱਕ ਹੈ?) ਉਛਾਲਦੇ ਹਨ ਉਹ ਛੋਟੇ ਅਖ਼ਬਾਰਾਂ ਬਾਰੇ ਕਿਉਂ ਫ਼ਿਕਰਮੰਦ ਹੋਵੇਗਾ। ਹਾਂ, ਜਿਹਨਾਂ ਵੱਡਿਆਂ ਨੇ (ਲਾਲਾ ਗਰੁੱਪ) ਉਸਦੇ ਖਿਲਾਫ਼ ਲਿਖਿਆ ਤਾਂ ਉਹ ਉਹਨਾਂ ਬਾਰੇ ਬੋਲਿਆ ਵੀ, ਧਮਕੀਆਂ ਵੀ ਦਿਤੀਆਂ ਤੇ ਅੰਤ ਵਿਚ ਕਤਲ ਵੀ ਕਰਵਾਇਆ। ਉਂਜ 'ਧਮਕੀਆਂ' ਭਰੇ ਪੱਤਰ 'ਇਕੱਲੇ' ਸੁਰਖ ਰੇਖਾ ਨੂੰ ਹੀ ਨਹੀਂ ਆਏ, ਉਹਨਾਂ ਸਾਰਿਆਂ ਨੂੰ ਹੀ ਆਏ, ਜਿਹਨਾਂ ਨੇ ਮਾੜਾ-ਮੋਟਾ ਵੀ ਉਸਦੇ ਖ਼ਿਲਾਫ਼ ਲਿਖਿਆ। ਇਹ ਅਲੱਗ ਗੱਲ ਹੈ ਕਿ ਇਹਨਾਂ ਬਾਰੇ ਜਿੰਨਾ ਰਾਮ-ਰੌਲਾ ਇਹਨਾਂ ਨੇ ਪਾਇਆ। ਹੋਰਨਾਂ ਨੇ ਨਹੀਂ ਪਾਇਆ। ਸਾਡੇ ਪਰਚੇ 'ਪੰਜ ਦਰਿਆ' ਨੂੰ ਵੀ ਅਜੇਹੇ ਪੱਤਰ ਮਿਲੇ ਸਨ। ਜਿਸ ਪਰੈਸ ਤੇ ਚੰਡੀਗੜ੍ਹ ਪੰਜ ਦਰਿਆ ਛਪਦਾ ਸੀ, ਉਸਦਾ ਸਲਾਹਕਾਰ ਪ੍ਰੋ. ਮਨਜੀਤ ਸਿੰਘ ਢਿੱਲੋਂ (ਜਿਹੜਾ ਕਿ ਅੱਜ ਕੱਲ ਅਮਰੀਕਾ ਵਿਚ ਬੈਠਾ ਹੈ ਤੇ ਖ਼ਾਲਿਸਤਾਨੀਆਂ ਨਾਲ ਹੈ। ਪਰਚੇ ਵਿਚ ਸ਼ਹੀਦ ਸੁਮੀਤ ਸਿੰਘ ਨੂੰ ਸਮਰਪਤ ਸੰਤੋਖ ਸਿੰਘ ਧੀਰ ਦੀ ਕਵਿਤਾ ਦੇਖ ਕੇ ਭੌਂਕਿਆ ਸੀ—"ਜੇ ਇਹੋ ਜਿਹਾ ਕੁਝ ਛਾਪੋਗੇ ਤਾਂ ਚਿੱਠੀਆਂ - ਤਾਂ ਕੀ ਉਹ ਖ਼ੁਦ (ਬੰਦੂਕਧਾਰੀ) ਵੀ ਆਉਣਗੇ।"

ਆਪਣੇ ਮੂੰਹ ਮੀਆਂ ਮਿੱਠੂ ਬਣਨ ਦੀ ਮਰਜ਼ ਦਾ ਸ਼ਿਕਾਰ ਸੁਰਖ ਰੇਖਾ ਦਾ ਲੇਖਕ ਫ਼ਿਰ ਫੜ੍ਹ ਮਾਰਦਾ ਹੈ—"ਇਹ ਤਾਂ ਉਹ ਵੀ (ਭਾਵ ਖ਼ਾਲਿਸਤਾਨੀ) ਮੰਨਦੇ ਹਨ ਕਿ ਅਸੀਂ ਇਸਨੂੰ ਬੰਦ ਕਰਾਉਣ ਦੀਆਂ ਬਹੁਤ ਕੋਸ਼ਿਸ਼ ਕੀਤੀਆਂ, ਪਰ ਸਫ਼ਲ ਨਹੀਂ ਹੋ ਸਕੇ।" ਉਹ ਆਪਣੇ ਪਾਠਕਾਂ ਨੂੰ ਇਹ ਵੀ ਦੱਸ ਦਿੰਦਾ ਕਿ ਕਿਹੜੇ 'ਮਹਾਨ' ਖ਼ਾਲਿਸਤਾਨੀ ਨੇ ਇਹ "ਸਵੀਕਾਰ" ਕੀਤਾ ਹੈ!?

ਸਿਤਮ ਦੀ ਗੱਲ ਤਾਂ ਇਹ ਹੈ ਕਿ ਜਿਹੜੀ ਗੱਲ ਤੇ ਮੈਂ ਜ਼ੋਰ ਦਿਤਾ ਹੈ—ਭਾਵ ਇਕ ਸਾਂਝਾ ਪਲੇਟ-ਫ਼ਾਰਮ ਤਾਂ ਜੋ ਅਸੀਂ ਖ਼ਾਲਿਸਤਾਨੀਆਂ ਨੂੰ ਕਿਸੇ ਪੱਧਰ ਤੇ ਵੰਗਾਰ ਸਕੀਏ—ਉਸਦੀ ਲੋੜ ਉਹ ਆਪ ਵੀ ਮੰਨਦਾ ਹੈ। 1-15 ਦਸੰਬਰ ਦੀ ਸੰਪਾਦਕੀ ਵਿਚ ਮੋਟੇ ਅੱਖਰਾਂ ਵਿਚ ਦਰਜ ਹੈ—"ਬਦਬੂ ਮਾਰਦੇ ਇਸ ਸਮਾਜ ਵਿਚ ਇਨਕਲਾਬੀ ਤਬਦੀਲੀਆਂ ਕਰਨ ਲਈ ਇਕ ਅਜਿਹਾ ਫਰੰਟ ਕਾਇਮ ਕੀਤਾ ਜਾਵੇ ਜਿਹੜਾ ਲੋਕਾਂ ਅਤੇ ਸਿਰਫ਼ ਲੋਕਾਂ ਦੀ ਹੀ ਤਰਜਮਾਨੀ ਕਰੇ।" ਅਤੇ ਏਹੀ ਲੇਖਕ ਆਪਣੇ ਲੇਖ (ਜੋ ਕਿ ਏਸੇ ਅੰਕ ਵਿਚ ਹੀ ਮੁੱਖ-ਲੇਖ ਵਜੋਂ ਛਪਿਆ ਹੈ, ਵਿਚ ਮੁੜ ਲਿਖਦਾ ਹੈ—"ਜੇ ਅਸੀਂ ਸਾਰੇ ਕਮਿਊਨਿਸਟ ਇਨਕਲਾਬੀ ਅਤੇ ਮੇਹਨਤੀ ਲੋਕਾਂ ਦੇ ਹੋਰ ਚੇਤੰਨ ਹਿੱਸੇ ਲੋਕਾਂ ਨੂੰ ਸੰਘਰਸ਼ ਵਿਚ ਪਾਉਣ ਵਿਚ ਕਾਮਯਾਬ ਹੋ ਜਾਂਦੇ ਹਾਂ ਤਾਂ ਲੋਕਾਂ ਦੀ ਜਮਾਤੀ

ਚੇਤੰਨਤਾ ਦਾ ਇਸ ਪੱਧਰ ਤੀਕ ਵਿਕਾਸ ਕੀਤਾ ਜਾ ਸਕਦਾ ਹੈ ਕਿ ਕੋਈ ਦੰਭੀ ਸਿਆਸਤਦਾਨ ਅਸਾਨੀ ਨਾਲ ਉਨ੍ਹਾਂ ਨੂੰ ਭੁਚਲਾ ਨਾ ਸਕੇ।" (ਪੰਨਾ–5)

ਹੁਣ ਕੋਈ ਵੀ ਸੂਝਵਾਨ ਸਾਥੀ ਦੱਸੇ ਕਿ ਮੈਂ ਇਸਤੋਂ ਉਲਟ ਕਿਹੜੀ ਗੱਲ ਕਹੀ ਹੈ। ਜੇ "ਇਨਕਲਾਬੀ ਕੇਂਦਰ" ਮਜ਼ਬੂਤ ਬਣਦਾ ਹੈ ਤਾਂ ਕੀ ਉਪਰ-ਦਰਜ ਮੰਤਵ ਪੂਰੇ ਨਹੀਂ ਹੁੰਦੇ। ਜਦੋਂ ਕਿ 'ਜਬਰ ਤੇ ਫ਼ਿਰਕਾਪ੍ਰਸਤੀ ਵਿਰੋਧੀ ਫਰੰਟ" ਵਿਚ ਸ਼ਾਮਲ ਦੋ ਧੜੇ ਹੁਣੇ ਦੁ-ਫਾੜ ਹੋ ਗਏ ਹਨ ਤੇ ਇਹਨਾਂ ਵਿਚ ਲਫ਼ਾਜ਼ੀ-ਜੰਗ ਪੈਂਫਲਟਾਂ ਰਾਹੀਂ ਚੱਲ ਰਹੀ ਹੈ।

ਬਾਕੀ ਰੈੱਡ ਗਾਰਡਾਂ ਵਲੋਂ ਕੀਤੇ ਝੂਠੇ ਦਾਅਵਿਆਂ ਤੇ ਸੁਰਖ਼ਰੇਖਾ ਵਾਲਾ ਸਾਥੀ ਬਹੁਤਾ ਚਿੜ੍ਹ ਗਿਆ ਹੈ! ਸੱਚ ਕੌੜਾ ਹੁੰਦਾ ਹੈ। ਮੈਂ ਸਾਥੀ ਅਮਰੀਕ/ਕਸ਼ਮੀਰ ਨੂੰ ਸ਼ਲਾਹ ਦਿੰਦਾ ਹਾਂ ਕਿ ਮੈਨੂੰ ਗਾਰਡਾਂ ਦੇ ਦਰਸ਼ਨਾਂ ਦੀ ਲੋੜ ਨਹੀਂ ਹੈ ਕਿਉਂਕਿ ਮੈਂ ਤਾਂ ਬਗੈਰ ਪਗੜੀ ਦੇ ਪੱਟੀ, ਅੰਮ੍ਰਿਤਸਰ ਜਾਂ ਆਉਂਦਾ ਹਾਂ, ਜਦੋਂ ਕਿ ਉਹ ਖ਼ੁਦ ਅਜੇਹੀ ਗੱਲ ਨਹੀਂ ਕਰਦਾ। ਮੈਨੂੰ ਦਰਸ਼ਨ ਦੇਣ ਦੀ ਥਾਂ ਮੈਂ ਉਸਨੂੰ 'ਨਵਾਂ ਜ਼ਮਾਨਾ' ਦੇ ਮਿਤੀ 13-12-87 ਵਿਚ ਛਪੀ ਖ਼ਬਰ ਪੜ੍ਹਨ ਦੀ ਸਲਾਹ ਦਿੰਦਾ ਹਾਂ, ਜਿਸਦਾ ਸਿਰਲੇਖ ਹੈ "ਅੱਤਵਾਦੀ ਅਜੇ ਵੀ ਨਹੀਂ ਪਸੀਜੇ"। ਕੀ ਇਹ ਖ਼ਬਰ ਸਾਨੂੰ ਸਾਰਿਆਂ ਨੂੰ ਸ਼ਰਮਸਾਰ ਨਹੀਂ ਕਰਦੀ। ਕੀ ਇਹ ਸਾਨੂੰ ਅਜੇਹੇ ਫਰੰਟ/ਕੇਂਦਰ ਦੀ ਉਸਾਰੀ ਬਾਰੇ, ਸਾਰੀਆਂ ਸੰਕੀਰਣ ਤੇ ਕੱਟੜ ਪੰਥੀ ਰਵੱਈਏ ਤਿਆਗਕੇ, ਗੰਭੀਰਤਾ ਨਾਲ ਸੋਚਣ ਲਈ ਮਜ਼ਬੂਰ ਨਹੀਂ ਕਰਦੀ?

ਪਰਚੇ ਦੇ 'ਲੱਖਾਂ-ਹਜ਼ਾਰਾਂ ਪਾਠਕਾਂ ਦੇ ਦਾਅਵੇ ਥੋਥੇ ਸਿੱਧ ਹੋਣਗੇ ਜੇਕਰ ਅਸੀਂ ਮੌਕੇ ਅਨੁਸਾਰ, ਸਮੱਸਿਆ ਦਾ ਸਹੀ ਵਿਸ਼ਲੇਸ਼ਣ ਕਰਕੇ, ਠੋਸ ਪ੍ਰੋਗਰਾਮ ਦੇ ਆਧਾਰ ਤੇ ਲੋਕਾਂ ਦੀ ਲਾਮਬੰਦੀ ਨਹੀਂ ਕਰਦੇ। ਫ਼ਤਿਹਗੜ੍ਹ-ਮੇਲੇ ਤੇ ਹੋਈ ਸਾਂਝੇ ਅਕਾਲੀ ਦਲ ਦੀ ਜਨਤਕ-ਮੀਟਿੰਗ (ਜਿਸ ਬਾਰੇ ਪ੍ਰੈਸ ਵਿਚ ਕਾਫ਼ੀ ਰੌਲਾ ਪੈ ਰਿਹਾ ਹੈ) ਵਿਚ ਵੀਹ ਹਜ਼ਾਰ ਦੇ ਲੱਗਭੱਗ ਲੋਕਾਂ ਨੇ 'ਖਾਲਿਸਤਾਨ' ਦੇ ਮਤੇ ਦੀ ਪ੍ਰੋੜਤਾ ਕੀਤੀ। 'ਵਕਤੀ ਤੌਰ ਤੇ ਲੋਕਾਂ ਦਾ ਗੁੰਮਰਾਹ ਹੋ ਜਾਣਾ ਅਤੇ ਪੰਜਾਬ ਦੇ ਸਿੱਖ-ਫਿਰਕੇ ਦੀਆਂ ਭਾਵਨਾਵਾਂ ਨੂੰ ਨਜ਼ਰ ਅੰਦਾਜ਼ ਕਰਕੇ ਪੰਜਾਬ-ਸਮੱਸਿਆ ਨੂੰ ਸਿਰਫ਼ 'ਕੁਰਸੀ ਯੁੱਧ' ਤੇ ਮਹਾਂ-ਸ਼ਕਤੀਆਂ ਦਾ 'ਭੇੜ' ਆਖਣ ਵਾਲੀਆਂ ਸਾਂਚਾ-ਮਾਰਕਾ ਥਿਊਰੀਆਂ ਮੂੜ੍ਹ, ਸੰਕੀਰਣ ਤੇ ਲੋਕਾਂ ਦੀ ਨਬਜ਼ ਪਛਾਨਣ ਤੋਂ ਊਣੀਆਂ, ਬੌਧਿਕ-ਪੱਧਰ ਤੇ ਦੀਵਾਲੀਆਪਣ ਦੀਆਂ ਸੂਚਕ ਹਨ।

ਪੰਜਾਬ ਵਿਚ ਅੱਜ ਜਾਂ ਪਹਿਲਾਂ ਤੋਂ ਸਿਰਫ਼ ਸੁਰਖ਼-ਰੇਖਾ ਹੀ 'ਸੱਚ' ਨਹੀਂ ਬੋਲ ਰਿਹਾ। ਪੰਜਾਬ ਵਿਚ ਸੀ. ਪੀ. ਆਈ. ਦੇ ਸਾਥੀ ਸਭ ਤੋਂ ਵੱਧ ਗਿਣਤੀ ਵਿਚ ਖਾਲਿਸਤਾਨੀ-ਬੁਰਛਾਗਰਦਾਂ ਦੀਆਂ ਗੋਲੀਆਂ ਦਾ ਨਿਸ਼ਾਨਾ ਬਣੇ ਹਨ। ਇਸਦੀ ਵਜਾਹ ਇਹ ਹੀ ਹੈ ਕਿ ਇਸਦਾ ਜਨਤਕ-ਆਧਾਰ ਵੱਡਾ ਹੈ। ਕੀ ਇਹ 'ਸੱਚ' ਨਹੀਂ ਹੈ? ਸੀ. ਪੀ. ਐਮ. ਦੇ ਵਰਕਰ ਤੇ ਪੰਜਾਬ-ਪੱਧਰ ਦੇ ਆਗੂ ਸਾਥੀ ਚੰਨਣ ਸਿੰਘ ਧੂਤ ਸ਼ਹੀਦ ਹੋਏ ਹਨ। ਇਸਦੀ ਵਜ੍ਹਾ ਵੀ ਏਹੀ ਹੈ ਕਿ ਇਹ ਆਮ ਲੋਕਾਂ ਵਿਚ ਖਾਲਿਸਤਾਨੀ ਅਨਸਰਾਂ ਦੇ ਵਿਰੁੱਧ ਬੋਲੇ। ਸਾਥੀ ਬਲਦੇਵ ਸਿੰਘ ਮਾਨ ਵੀ ਆਪਣੇ ਇਲਾਕੇ ਵਿਚ ਕਾਫ਼ੀ ਪ੍ਰਭਾਵਸ਼ਾਲੀ ਆਗੂ ਸੀ। ਭਾਵੇਂ ਇਹਨਾਂ ਪਾਰਟੀਆਂ ਦੇ ਪਰਚੇ "ਲੱਖਾਂ" ਵਿਚ ਨਹੀਂ ਵਿਕਦੇ, ਪਰ ਇਹਨਾਂ ਦਾ ਜਨਤਕ-ਆਧਾਰ ਹੈ। ਜੇ ਤੁਸੀਂ ਜਿਸਨੂੰ 'ਮਿਲ-ਗੋਭਾ' ਸਿਆਸਤ ਦਾ ਨਾਮ ਦਿੰਦੇ ਹੋ ਤੇ ਸਾਰੀਆਂ ਇਨਕਲਾਬੀ, ਜਮਹੂਰੀ ਅਤੇ ਖਾਲਿਸਤਾਨ-ਵਿਰੋਧੀ ਜਨਤਕ ਜਥੇਬੰਦੀਆਂ ਦੀ ਲਾਮਬੰਦੀ ਨੂੰ 'ਸਟੰਟ' ਆਖਦੇ ਹੋ, ਸਹੀ ਮਾਮਲਿਆਂ ਵਿਚ ਇਹ ਕੇਂਦਰੀ ਹੁਕਮਰਾਨਾਂ ਦੀ ਸੇਵਾ ਹੋ ਨਿਬੜਦੀ ਹੈ। ਕਿਉਂਕਿ ਰਾਜੀਵ ਗਾਂਧੀ ਵੀ ਤਾਂ ਇਹੋ ਆਖਦਾ ਹੈ ਕਿ 'ਖਾਲਿਸਤਾਨੀ' ਲਹਿਰ "ਬਦੇਸ਼ੀ ਤਾਕਤਾਂ" ਦੀ ਭਾਰਤ ਨੂੰ ਟੁੱਕੜੇ ਕਰਨ ਦੀ ਸਾਜ਼ਸ਼ ਹੈ! ਇਹ ਜਿਹੜੇ ਭਾਰਤ ਦੇ ਲੋਕਾਂ ਦੀ ਲੁੱਟ-ਖਸੁੱਟ ਕਰਕੇ ਅਰਬਾਂ ਰੁਪਏ ਵਿਦੇਸ਼ੀ ਬੈਂਕਾਂ ਵਿਚ ਜਮ੍ਹਾਂ ਕਰਵਾ ਰਹੇ ਹਨ, ਥਾਂ ਥਾਂ ਤੇ ਵੱਖ ਵੱਖ ਫ਼ਿਰਕਿਆਂ ਦੇ ਲੋਕਾਂ ਨੂੰ ਲੜਾ ਰਹੇ ਹਨ, ਇਹਨਾਂ ਦਾ ਭਾਰਤ ਦੀ 'ਏਕਤਾ' ਦਾ ਪਿਆਰ ਇਕ ਦੰਭ ਤੇ ਫਰੇਬ ਹੈ। ਭਲਾ ਬੰਗਾਲ ਵਿਚ ਅਖੌਤੀ 'ਗੋਰਖਾਲੈਂਡ' ਦੀ ਮੰਗ ਦੇ ਬਹਾਨੇ ਸਾਤ੍ਰ-ਰੂ੍ ਤੇ ਤ੍ਰਿਪੁਰਾ ਵਿਚ ਕਬਾਇਲੀਆਂ ਨੂੰ ਉਥੋਂ ਦੇ ਬੰਗਾਲੀ ਲੋਕਾਂ ਵਿਰੁੱਧ ਕੌਣ ਭੜਕਾ ਰਿਹਾ ਹੈ? ਕੀ ਇਹ ਖ਼ੁਦ ਕਾਂਗਰਸ ਪਾਰਟੀ ਨਹੀਂ ਹੈ? ਜਾਂ ਤੁਹਾਡੇ ਪਾਸ ਕੋਈ ਹੋਰ "ਸੱਚ" ਹੈ।

ਅੰਤ ਵਿਚ ਮੈਂ ਇਕ ਵਾਰ ਫਿਰ 'ਸੁਰਖ਼ਰੇਖਾ" ਦੇ 'ਸਾਂਚਾ-ਸਿਆਸਤ' ਦੇ ਸੰਚਾਲਕ ਸਾਥੀ ਨੂੰ ਬੇਨਤੀ ਕਰਦਾ ਹਾਂ ਕਿ ਆਪਸੀ ਵਿਚਾਰ-ਵਟਾਂਦਰਾ ਖੁੱਲ੍ਹੇ ਦਿਮਾਗਾਂ ਨਾਲ ਕਰੋ। ਆਪਣੀ ਗੱਲ ਪੂਰੇ ਜ਼ੋਰ ਨਾਲ ਕਹੋ ਪਰ ਦੂਸਰੇ ਵਿਰੁੱਧ ਵਿਅਕਤੀਗਤ-ਪੱਧਰ 'ਤੇ ਝੂਠੇ ਇਲਜ਼ਾਮ ਲਾਉਣ ਤੱਕ ਨਾ ਜਾਓ। ਝੂਠੇ ਇਲਜ਼ਾਮ ਲਾਉਣੇ, ਅਰਥਾਂ ਦੇ ਅਨਰਥ ਕਰਨੇ, ਮੱਤਭੇਦ ਰੱਖਣ ਵਾਲੇ ਵਿਰੁੱਧ ਦੁਸ਼ਮਣਾਂ ਵਾਲੇ ਸ਼ਬਦ ਵਰਤਣੇ, ਮਸਲੇ ਦਾ ਹੱਲ ਨਹੀਂ ਹੁੰਦੇ।

ਪੰਜਾਬ ਜਾਂ ਭਾਰਤ-ਪੱਧਰ 'ਤੇ ਇਨਕਲਾਬੀ ਗਰੁੱਪ ਦਰਜ਼ਨਾਂ ਦੀ ਗਿਣਤੀ ਤੋਂ ਵਧ ਚੁੱਕੇ ਹਨ। ਭਾਰਤ-ਪੱਧਰ ਤੇ ਕੋਈ ਵੀ ਅਜੇਹਾ ਗਰੁੱਪ ਨਹੀਂ ਹੈ,

ਜਿਹੜਾ ਇਕ ਜਾਂ ਦੋ ਸੂਬਿਆਂ ਤੋਂ ਵੱਧ ਸਾਂਝੀਦਾਰਾਂ ਵਜੋਂ ਕੰਮ ਕਰ ਰਿਹਾ ਹੋਵੇ। ਖ਼ੁਦ ਸੀ. ਟੀ. ਗਰੁੱਪ ਵੀ ਸਿਰਫ਼ ਨਾਂ ਨਾਲ ਹੀ 'ਕੇਂਦਰ' ਦਾ ਫੱਟਾ ਲਾਈ ਫਿਰਦਾ ਹੈ। ਜਿਹਨਾਂ ਗਰੁੱਪਾਂ ਦਾ ਅਸਰ ਜਾਂ ਜਨਤਕ-ਆਧਾਰ ਹੈ, ਉਹਨਾਂ ਨੂੰ ਕਿਸੇ ਹਮਦਰਦ ਨੂੰ ਦੱਸਣ ਦੀ ਲੋੜ ਨਹੀਂ ਪੈਂਦੀ। ਪਿਛਲੇ ਦਿਨੀਂ ਹੀ ਆਂਧਰਾ ਪ੍ਰਦੇਸ਼ ਦੇ 'ਪੀਪਲਜ਼ ਵਾਰ ਗਰੁੱਪ' ਨੇ ਸੂਬਾ ਸਰਕਾਰ ਦੀਆਂ ਜਿਸ ਤਰ੍ਹਾਂ ਗੋਡਣੀਆਂ ਲਵਾਈਆਂ ਹਨ, ਇਸ ਨਾਲ ਜਿਥੇ ਦੂਸਰੇ ਗਰੁੱਪਾਂ ਨੂੰ ਅਥਾਹ ਉਤਸ਼ਾਹ ਮਿਲਿਆ ਹੈ, ਉਥੇ ਭਿੰਨ-ਭਿੰਨ ਗਰੁੱਪਾਂ ਨੂੰ ਇਕ-ਮੁੱਠ ਹੋਣ ਲਈ ਵੀ ਸਬਕ ਲੈਣਾ ਚਾਹੀਦਾ ਹੈ। ਬਹੁਤੇ ਗਰੁੱਪਾਂ ਵਿਚ ਮੱਤਭੇਦ ਸਿਧਾਂਤਾਂ ਨਾਲੋਂ ਵਿਅਕਤੀਗਤ ਵਧੇਰੇ ਹਨ।

ਪੰਜਾਬ ਸਮੱਸਿਆ ਨੂੰ ਸਮਝਣ ਦੀ ਡਾਢੀ ਜ਼ਰੂਰਤ ਹੈ। ਪਰ ਯੱਕਦਮ ਇਕ ਸਮਝ ਬਣ ਜਾਣੀ ਸੰਭਵ ਨਹੀਂ ਹੈ, ਪਰ ਇਸ ਲਈ ਉਪਰਾਲਾ ਹੀ ਨਾ ਕਰਨਾ ਇਤਿ-ਹਾਸਕ ਗਲਤੀ ਹੋਵੇਗੀ। ਨਿਰਸੰਦੇਹ ਪੰਜਾਬ ਦੇ ਲੋਕ 'ਖਾਲਿਸਤਾਨ' ਦੇ ਵਿਰੁੱਧ ਹਨ। ਪਰ ਕਿਉਂਕਿ ਜਨਤਕ-ਪੱਧਰ ਤੇ ਇਹਨਾਂ ਅਨਸਰਾਂ ਨੂੰ ਨਿਖੇੜਨ ਲਈ ਲਗਾਤਾਰ ਜੱਦੋ ਜਹਿਦ ਦੀ ਅਣਹੋਂਦ ਪੰਜਾਬ ਵਿਚ ਇਹਨਾਂ ਦਾ ਦੱਬ-ਦਬਾਓ ਬਣੇ ਰਹਿਣ ਦਾ ਕਾਰਨ ਬਣਦੀ ਹੈ। ਕਿਸੇ ਜਥੇਬੰਦੀ ਨੂੰ ਚੌਂਕਾਂ ਤੇ ਖੜ੍ਹੋਕੇ ਇਸ਼-ਤਿਹਾਰਬਾਜ਼ੀ "ਨਹੀਂ" ਕਰਨੀ ਪੈਂਦੀ ਹੁੰਦੀ ਜਿਵੇਂ ਕਿ ਸੁਰਖ ਰੇਖਾ ਦਾ ਇਕ ਲੇਖਕ ਮੈਨੂੰ ਸਮਝਾਉਂਦਾ ਹੈ। ਪਰ ਲੋਕਾਂ ਵਿਚ ਕਿਸੇ ਵੀ ਜਥੇਬੰਦੀ ਦੇ ਪ੍ਰਭਾਵ ਨੂੰ ਵਾਚਿਆ ਜਾ ਸਕਦਾ ਹੈ। ਜੇ ਇਹਨਾਂ ਦੇ ਕਈ ਵਰਕਰਾਂ ਨੂੰ ਖਾਲਿਸਤਾਨੀਆਂ-ਅਨਸਰਾਂ ਦੇ ਡਰੋਂ ਹੀ ਅੰਡਰ-ਗਰਾਊਂਡ ਰਹਿਣਾ ਪੈ ਰਿਹਾ ਹੈ ਤਾਂ ਸਪਸ਼ਟ ਹੈ ਕਿ ਸਾਡਾ ਜਨਤਕ-ਆਧਾਰ ਨਹੀਂ ਹੈ। ਲਿਖ ਤਾਂ ਕੋਈ ਕੁੱਝ ਵੀ ਸਕਦਾ ਹੈ। ਪਰ ਬੁਨਿਆਦੀ ਮਾਰਕਸੀ-ਲੈਨਿਨੀ ਵਿਚਾਰਧਾਰਾ ਨੂੰ ਵਿਸ਼ੇਸ਼ ਸਮੇਂ, ਹਾਲਤਾਂ ਤੇ ਫਿਰਕਿਆਂ ਦੀਆਂ ਸਮੱਸਿਆਵਾਂ ਦੇ ਸਮਾਧਾਨ ਲਈ ਲਾਗੂ ਕਰਨਾ, ਸਾਡੀ ਮਾਰਕਸੀ ਫ਼ਲਸਫ਼ੇ ਦੀ ਪਹਿਲੀ ਸ਼ਰਤ ਹੈ। ਮਾਰਕਸਵਾਦੀ ਵਿਚਾਰਧਾਰਾ ਸਮੱਸਿਆਵਾਂ ਨੂੰ ਵਿਸ਼ੇਸ਼ ਚੌਖਟਿਆਂ ਵਿਚ ਰੱਖਣ ਦੇ ਮੂਲੋਂ ਹੀ ਉਲਟ ਹੈ। ਸੋ ਪੰਜਾਬ ਸੰਬੰਧੀ, ਵੱਖ-ਵੱਖ ਧਿਰਾਂ ਦੀ ਗੱਲਬਾਤ ਜਾਂ ਵਾਦ-ਵਿਵਾਦ 'ਮਿਲ ਗੋਭਾ' ਸਿਆਸਤ ਨਹੀਂ ਸਗੋਂ ਸਮੇਂ ਤੇ ਹਾਲਾਤਾਂ ਦੇ ਅਨੁਕੂਲ ਹੈ।

0

## 5. ਹਕੂਮਤੀ ਜਬਰ ਬਾਰੇ ਇਕ ਚਿਠੀ

ਸਾਥੀ ਸੰਪਾਦੱਕ।

ਅੱਜ ਹਕੂਮਤੀ ਜਬਰ ਫਿਰਕੂ ਜਬਰ ਨੂੰ ਵੀ ਮਾਤ ਪਾ ਰਿਹਾ ਹੈ। ਝੂਠੇ ਪੁਲਸ ਮੁਕਾਬਲਿਆਂ ਰਾਹੀਂ ਸੈਂਕੜੇ ਨੌਜਵਾਨਾਂ ਨੂੰ ਮਾਰ ਖਪਾਇਆ ਜਾ ਰਿਹੈ। ਪਿੰਡਾਂ ਦੀਆਂ ਜਬਰੀ ਤਲਾਸ਼ੀਆਂ ਦੌਰਾਨ ਲੋਕਾਂ ਦੀ ਕੁੱਟਮਾਰ ਤੇ ਲੁੱਟ-ਮਾਰ ਕੀਤੀ ਗਈ ਹੈ। ਪਤਾ ਨਹੀਂ ਕਿੰਨੇ ਨੌਜਵਾਨ ਜੇਲ੍ਹਾਂ ਦੀਆਂ ਕਾਲ ਕੋਠੜੀਆਂ ਵਿਚ ਸੜ ਰਹੇ ਹਨ। ਪਤਾ ਨਹੀਂ ਕਿੰਨਿਆਂ ਨੂੰ ਇਨ੍ਹਾਂ ਪੁਲਸੀ ਦਰਿੰਦਿਆਂ ਨੇ ਮਾਰ ਖਪਾਇਆ ਹੈ। ਚਾਹੇਂ ਫਿਰਕੂ ਜਬਰ ਅਜੇ ਵੀ ਜਾਰੀ ਰਹਿ ਰਿਹੈ। ਪਰ ਉਪਰੋਕਤ ਹਕੂਮਤੀ ਜਬਰ ਫਿਰਕੂ ਜਬਰ ਨੂੰ ਮਾਤ ਪਾ ਗਿਆ ਹੈ।

ਅੱਜ ਪੰਜਾਬ ਮਸਲੇ ਦੇ ਸੰਬੰਧ 'ਚ ਜਿਵੇਂ ਵੱਖ-ਵੱਖ ਗਰੁੱਪਾਂ ਦੀ ਵੱਖ ਵੱਖ ਸਮਝ ਹੈ। ਕੋਈ ਇਸਨੂੰ ਕੁਰਸੀ ਭੇੜ ਕਹਿੰਦਾ ਹੈ। ਕੋਈ ਹਾਕਮ ਜਮਾਤਾਂ ਦਾ ਭੇੜ, ਕੋਈ ਕਿਸਾਨੀ ਦਾ ਮਸਲਾ, ਤੇ ਕੋਈ ਪੰਜਾਬੀ ਕੌਮ ਦੇ ਪੈਰਾਂ 'ਚ ਪਈਆਂ ਬੇੜੀਆਂ ਦਾ ਮਸਲਾ ਸਮਝਦਾ ਹੈ। ਉਥੇ ਪੰਜਾਬ ਮਸਲੇ ਤੇ ਵੱਖ ਵੱਖ ਸਮਝਾਂ ਹੋਣ ਕਾਰਨ ਪੰਜਾਬ 'ਚ ਬਣਾਏ ਜਾ ਰਹੇ ਝੂਠੇ ਪੁਲਸ ਮੁਕਾਬਲਿਆ ਬਾਰੇ ਸਮਝ ਵੀ ਵੱਖਰੀ ਵੱਖਰੀ ਹੋਵੇਗੀ। ਇੱਕ ਗੱਲ ਤਾਂ ਸਾਫ ਹੈ ਕਿ ਸਾਰੇ ਇਨਕਲਾਬੀ ਗਰੁੱਪ ਪੰਜਾਬ ਅੰਦਰ ਬਣ ਰਹੇ ਝੂਠੇ ਪੁਲਸ ਮੁਕਾਬਲਿਆਂ ਨੂੰ ਗਲਤ ਕਹਿੰਦੇ ਹੋਏ ਝੂਠੇ ਪੁਲਸ ਮੁਕਾਬਲੇ ਬੰਦ ਕਰਾਉਣ ਦਾ ਨਾਅਰਾ ਬੁਲੰਦ ਕਰਦੇ ਹਨ। ਚਾਹੇ ਪੁਲੀਸ ਮੁਕਾਬਲਾ ਕਿਸੇ ਖਾਲਿਸ-ਤਾਨੀ ਦਾ ਹੋਵੇ ਚਾਹੇ ਕਮਿਊਨਿਸਟ ਇਨਕਲਾਬੀ ਦਾ। ਪਰ ਹੁਣ ਇਕ ਹੋਰ ਚਮਤਕਾਰ ਹੋਇਆ ਹੈ। ਜਿਥੇ ਪਹਿਲਾਂ ਪੈਗਾਮ ਵਲੋਂ ਨਿਰਦੋਸ਼ ਲੋਕਾਂ ਦੇ ਕਾਤਲਾਂ ਨੂੰ ਖਾੜਕੂਆਂ ਵਜੋਂ ਸਿਰਜਿਆ ਜਾ ਰਿਹੈ ਤੇ ਅਕਾਲੀ ਪਾਰਟੀ ਨੂੰ ਲੋਕਾਂ ਦੇ ਦੋਸਤਾਂ ਦੀ ਕਤਾਰ ਵਿਚ ਲਿਆ ਖੜਾ ਕੀਤਾ ਹੈ। ਉਥੇ ਹੁਣ ਸੁਰਖ ਰੇਖਾ ਨੇ ਬਿਲਕੁਲ ਉਲਟ ਸਿਰੇ ਦੀ ਪੁਜ਼ੀਸ਼ਨ ਲਈ ਹੈ।

ਸੁਰਖ ਰੇਖਾ ਦੇ 15-31 ਦਸੰਬਰ ਵਾਲੇ ਅੰਕ ਵਿਚ ਸੁਖਦੇਵ ਜੌਲੀ ਦੀ ਚਿੱਠੀ ਦੇ ਜਵਾਬ ਵਿਚ ਸਪਸ਼ਟ ਲਿਖਿਆ ਹੈ ਕਿ ਅੱਜ ਪੰਜਾਬ 'ਚ ਬਣ ਰਹੇ ਝੂਠੇ ਪੁਲਸ ਮੁਕਾਬਲੇ ਦਰੁੱਸਤ ਹਨ। ਇਹ ਗੱਲ ਕੋਈ ਓਪਰੀ ਨਹੀਂ ਕਿਉਂਕਿ ਇਸ ਤੋਂ ਪਹਿਲਾਂ ਇਨਕਲਾਬੀ ਜਨਤਕ ਲੀਹ ਨੇ ਹਰਿਮੰਦਰ ਸਾਹਿਬ ਤੇ ਹੋਏ (ਬਲਿਊ ਸਟਾਰ ਉਪ੍ਰੇਸ਼ਨ ਨੂੰ ਦਰੁੱਸਤ ਕਿਹਾ ਸੀ/ਹੈ। ਜਿਸ ਵਿਚ ਲੋਕਾਂ ਦੇ ਧਾਰ-

ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ ਵਾਸਤੇ ਕੈਲਾਸ਼ ਕੌਰ—ਗੁਰਸ਼ਰਨ ਸਿੰਘ ਨੇ ਛਪਵਾਇਆ ਤੇ ਪ੍ਰਕਾਸ਼ਤ ਕੀਤਾ ਗਿਆ ਛਪਾਈ ਚੰਨ ਪ੍ਰਿੰਟਿੰਗ ਪ੍ਰੈਸ, ਗੁਰੂ ਨਾਨਕਪੁਰਾ ਅੰਮ੍ਰਿਤਸਰ ਵਿਚ ਹੋਈ। ਪ੍ਰਬੰਧਕੀ ਸਿਰਨਾਵਾਂ—ਗੁਰੂ ਖਾਲਸਾ ਨਿਵਾਸ ਡਾਕਖਾਨਾ ਖਾਲਸਾ ਕਾਲਜ, ਅੰਮ੍ਰਿਤਸਰ—143002 ਸਾਲਾਨਾ ਚੰਦਾ—15 ਰੁ: ਵਿਦੇਸ਼ ਹਵਾਈ ਡਾਕ ਰਾਹੀਂ 120 ਰੁ:

Regd. with theRegister News Papers Vide No. MA/12397-D Dated 18.4.80
Post Office No. P/AR—133

ਮਿਕ ਜਜ਼ਬਾਤਾਂ ਸਮੇਤ ਹਜ਼ਾਰਾਂ ਨਿਰਦੋਸ਼ ਲੋਕਾਂ ਦਾ ਵੀ ਕੁਤਲੇਆਮ ਕੀਤਾ ਗਿਆ ਸੀ। ਅਸਲ ਵਿਚ ਅੱਜ ਸੁਰਖ ਰੇਖਾ ਦਾ ਇਹ ਪੈਂਤੜਾਂ ਉਸੇ ਸਿਆਸਤ ਦਾ ਹੀ ਇਕ ਹਿੱਸਾ ਹੈ।

ਜੇ ਕੋਈ ਆਪਣੇ ਆਪ ਨੂੰ ਕਜਿਊਨਿਸਟ ਕਹਿੰਦਾ ਹੈ ਤਾਂ ਦੋਸ਼ੀ ਨੂੰ ਵੀ ਆਪਣੀ ਗੱਲ ਕਹਿਣ ਦਾ ਹੱਕ ਦੇਵੇਗਾ। ਤੇ ਝੂਠੇ ਪੁਲਸ ਮੁਕਾਬਲੇ ਵਿਚ ਤਾਂ ਪੁਲਸੀਏ ਜੋ ਮਰਜ਼ੀ ਬਿਆਨ ਲੈ ਲੈਣ ਉਹੀ ਸੱਚ ਮੰਨੇ ਜਾਣਗੇ। ਅਦਾਲਤ ਰਾਹੀਂ ਲੋਕਾਂ ਨੂੰ ਘਟੋ ਘਟ ਇਸ ਗੱਲ ਦਾ ਤਾਂ ਪਤਾ ਲੱਗ ਜਾਵੇਗਾ ਕਿ ਮਰਨ ਵਾਲਾ ਦੋਸ਼ੀ ਹੈ ਜਾਂ ਨਿਰਦੋਸ਼। ਤੇ ਲੋਕ ਅਦਾਲਤ ਵਿਰੁੱਧ ਅਵਾਜ਼ ਵੀ ਬੁਲੰਦ ਕਰ ਸਕਦੇ ਹਨ। ਇਕ ਗੱਲ ਸਾਫ ਹੈ ਕਿ ਅਦਾਲਤਾਂ ਕੋਈ ਲੋਕ ਪੱਖੀ ਨਹੀਂ ਜਿਸ ਗੱਲ ਤੇ ਸੁਰਖ ਰੇਖੀਆਂ ਦਾ ਵੀ ਜ਼ਿਆਦਾ ਜ਼ੋਰ ਹੈ। ਪਰ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਨਹੀਂ ਕਿ ਕੀ ਪੁਲੀਸ ਨੂੰ ਇਨੇ ਅਧਿਕਾਰ ਦੇਣੇ ਠੀਕ ਹਨ? ਅਗੇ ਉਹ ਕਹਿੰਦੇ ਹਨ ਕਿ ਜੇ ਝੂਠਾ ਪੁਲਸ ਮੁਕਾਬਲਾ ਕਿਸੇ ਇਨਕਲਾਬੀ ਦਾ ਬਣੇ ਤਾਂ ਗਲਤ ਹੈ ਜੇ ਖਾਲਿਸਤਾਨੀ ਦਾ ਬਣੇ ਤਾਂ ਠੀਕ ਹੈ। ਅਸਲ ਵਿਚ ਜਦੋਂ ਹਕੂਮਤ ਆਪਣੇ ਬਣਾਏ ਕਾਨੂੰਨਾਂ ਨੂੰ ਛਿੱਕੇ ਟੰਗ ਕੇ ਅਲਫ ਨੰਗਾ ਨਾਚ ਨੱਚਦੀ ਹੈ ਤਾਂ ਲੋਕਾਂ ਉਤੇ ਆਪਣਾ ਦਹਿਲ ਬਿਠਾਉਣਾ ਚਾਹੁੰਦੀ ਹੈ। ਤੇ ਉਸਨੂੰ ਆਪਣੇ ਬਣਾਏ ਕਾਨੂੰਨਾਂ ਤੇ ਵੀ ਕੋਈ ਇਤਬਾਰ ਨਹੀਂ।

ਅੱਜ ਕਾਂਗਰਸ ਦੀਆਂ 'ਜਨ ਸੰਪਰਕ ਮੁਹਿੰਮਾਂ' ਵੀ ਸੁਰਖ ਰੇਖੀਆਂ ਵਾਂਗ ਝੂਠੇ ਪੁਲਸ ਮੁਕਾਬਲਿਆਂ ਨੂੰ ਸਹੀ ਜਚਾ ਰਹੀਆਂ ਹਨ। ਫਿਰ ਇਨ੍ਹਾਂ ਵਿਚ ਫਰਕ ਕੀ ਹੋਇਆ। ਕਾਂਗਰਸ ਵਲੋਂ ਆਪਣਾ ਫਰਕ ਦਿਖਾਉਣ ਲਈ ਕਦੇ ਕਦੇ ਖਾਲਿਸਤਾਨੀਆਂ ਦੇ ਝੂਠੇ ਪੁਲਸ ਮੁਕਾਬਲਿਆਂ ਦੀਆਂ ਰਿਪੋਰਟਾਂ ਵੀ ਦਿੰਦੇ ਹਨ। ਤੇ ਫਿਰ ਝੂਠੇ ਪੁਲਸ ਮੁਕਾਬਲੇ ਬੰਦ ਕਰੋ ਦਾ ਫੋਕਾ ਨਾਅਰਾ ਦੇ ਕੇ ਦੋਗਲੀ ਨੀਤੀ ਵੀ ਅਪਣਾਉਂਦੇ ਹਨ।

ਫਿਰ ਜੇ ਕੋਈ ਇਨ੍ਹਾਂ ਨਾਲ ਗੱਲ ਕਰਦਾ ਹੈ ਤਾਂ ਹੋਛੀ ਸ਼ਬਦਾਬਲੀ ਵਰਤਦੇ ਹਨ। ਸੁਖਦੇਵ ਜੌਲੀ ਦੀ ਇਹ ਗੱਲ ਵੀ ਬਿਲਕੁਲ ਠੀਕ ਹੈ ਕਿ ਜਿਹੜੀ ਚਿੱਠੀ ਇਨ੍ਹਾਂ ਦੀ ਤਾਰੀਫ ਵਿੱਚ ਲਿਖੀ ਹੋਵੇ ਉਹੀ ਚਿੱਠੀ ਪੇਪਰ ਵਿਚ ਲਾਉਂਦੇ ਹਨ। ਜਿਹੜੀ ਇਨ੍ਹਾਂ ਦੇ ਵਿਰੋਧ ਵਿਚ ਜਾਂਦੀ ਹੋਵੇ ਉਹ ਚਿੱਠੀ ਨਹੀਂ ਲਾਉਂਦੇ। ਗੁਰਦੀਪ ਗਰੇਵਾਲ ਨੇ ਇਕ ਹੱਦ ਤਕ ਸੁਰਖ ਰੇਖਾ ਦੀ ਉਸਾਰੂ ਪੜਚੋਲ ਕੀਤੀ ਇਨ੍ਹਾਂ ਨੇ ਉਸਨੂੰ ਹੋਛਾ ਟਿੱਪਣੀਕਾਰ ਨਸ਼ੱਈ ਲੇਖਕ ਤੇ ਗੰਦ 'ਚ ਰੀਂਗਦੇ ਅਕਸਰ ਲਿਖ ਕੇ ਇਨਸਾਫ ਨਹੀਂ ਕੀਤਾ। ਇਕ ਕਮਿਊਨਿਸਟ ਹੋਣ ਦੇ ਨਾਤੇ ਪੜ-ਚੋਲ ਕਰਾਉਣ ਦੀ ਜੁਰੱਅਤ ਹੋਣੀ ਚਾਹੀਦੀ ਹੈ।

ਪੜਚੋਲ ਕਰਨ ਵਾਲੇ ਬਾਰੇ ਹੋਛੀ ਸ਼ਬਦਾਵਲੀ ਵਰਤਣ ਕੋਈ ਸਿੱਖਣ ਸਿੱਖਾਉਣ ਦਾ ਅਮਲ ਨਹੀਂ। ਸੋ ਅਸੀਂ ਆਪ ਨੂੰ ਵੀ ਅਪੀਲ ਕਰਾਂਗੇ ਕਿ ਉਨ੍ਹਾਂ ਨੂੰ ਕੋਈ ਨੇਕ ਸਲਾਹ ਦਿਓ। ਜਿਸ ਨਾਲ ਉਹ ਸਹੀ ਰਾਹ ਤੇ ਆ ਜਾਣ। ਤੇ ਸਿੱਖਣ ਸਿਖਾਉਣ ਦੇ ਅਮਲ 'ਚ ਪੈ ਜਾਣ।

ਅੱਜ ਜਿਹੜਾ ਫਿਰਕੂ ਜਬਰ ਨਾਲੋਂ ਹਕੂਮਤੀ ਜਬਰ ਨੂੰ ਵੱਧ ਮਾਰੂ ਸਮਝ ਕਿ ਝੂਠੇ ਪੁਲਸ ਮੁਕਾਬਲਿਆਂ ਖਿਲਾਫ ਅਵਾਜ਼ ਬੁਲੰਦ ਕਰਦਾ ਹੈ। ਉਸਨੂੰ ਇਹ 'ਗਦਾਰ' ਕਹਿਣ ਤੱਕ ਚਲੇ ਜਾਂਦੇ ਹਨ। ਤੇ ਆਪ ਅਜੇ ਤੱਕ ਕਾਂਗਰਸ ਦੀਆਂ ਅਖੌਤੀ ਜਨ ਸੰਪਰਕ ਮੁਹਿੰਮਾਂ ਖਿਲਾਫ ਕੁਝ ਨਹੀਂ ਬੋਲੇ।

ਸੰਪਾਦਕ ਜੀ। ਇਹ ਚਿੱਠੀ ਬਹੁਤ ਹੀ ਜ਼ਰੂਰੀ ਸਮਝ ਕੇ ਪੂਰੀ ਉਮੀਦ ਕਰਕੇ ਪਾ ਰਹੇ ਹਾਂ ਉਮੀਦ ਹੈ ਇਸਨੂੰ ਬਹੁਤ ਹੀ ਜ਼ਰੂਰੀ ਸਮਝੋਗੇ। ਜ਼ਰੂਰ ਲਾਉਣ ਦੀ ਖੇਚਲ ਕਰਨੀ।

ਜਸਵੰਤ ਪੱਪੂ, ਮਲਕੀਤ ਸਿੰਘ ਜਗਰਾਓ

0

## ਨਿਰਦੋਸ਼ਾਂ ਦੇ ਕਤਲ ਵਿਰੁਧ ਬਰਨਾਲੇ ਵਿੱਚ ਧਰਨਾ ਤੇ ਰੋਸ ਮੁਜ਼ਾਹਰਾ (12 ਫਰਵਰੀ 1988)

ਕਰਾਂਤੀਕਾਰੀ ਸਾਹਿਤ ਸਭਾ ਪੰਜਾਬ, ਇਨਕਲਾਬੀ ਕੇਂਦਰ ਪੰਜਾਬ (ਸੰਗਰੂਰ ਇਕਾਈ), ਤਰਕਸ਼ੀਲ ਸੁਸਾਇਟੀ (ਤਰਕਬੋਧ), ਤਰਕਸ਼ੀਲ ਸੁਸਾਇਟੀ (ਵਿਗਿਆਨਕ ਵਿਚਾਰ) ਵਲੋਂ ਸਾਂਝੇ ਤੌਰ ਤੇ ਬਰਨਾਲਾ ਵਿੱਚ ਹੋਏ ਨਿਰਦੋਸ਼ ਲੋਕਾਂ ਦੇ ਘਿਨੌਣੇ ਕਤਲਾਂ ਵਿਰੁਧ ਕਚਹਿਰੀਆਂ ਅੱਗੇ ਰੋਸ ਭਰਪੂਰ ਧਰਨਾ ਅਤੇ ਰੈਲੀ ਕੀਤੀ ਜਾ ਰਹੀ ਹੈ। ਸ਼ਹਿਰ ਅੰਦਰ ਰੋਹ ਭਰਪੂਰ ਮੁਜ਼ਾਹਰਾ ਵੀ ਕੀਤਾ ਜਾਵੇਗਾ। ਜਿਸ ਦੀ ਅਗਵਾਈ ਇਨਕਲਾਬੀ ਕੇਂਦਰ ਦੇ ਕਨਵੀਨਰ ਸ੍ਰ: ਗੁਰਸ਼ਰਨ ਸਿੰਘ ਅਤੇ ਓਮ ਪ੍ਰਕਾਸ਼ ਗਾਸੋ ਕਰਨਗੇ। ਸਮੂਹ ਇਨਕਲਾਬੀ ਤੇ ਜੁਝਾਰੂ ਲੋਕਾਂ ਨੂੰ ਅਪੀਲ ਹੈ ਕਿ ਦਸ ਵਜੇ ਮਿਤੀ 12 ਫਰਵਰੀ 1988 ਨੂੰ ਬਰਨਾਲਾ ਕਚਿਹਰੀਆਂ ਅੱਗੇ ਪਹੁੰਚਣ।